# ਆਦਰਸ਼ਕ ਪ੍ਰਚਾਰਕ ਕੈਸਾ ਹੋਵੇ

*—ਸ: ਮਹਿੰਦਰ ਸਿੰਘ 'ਜੋਸ਼'*

ਸਿੱਖ ਕੌਮ ਦੀ ਤੇਜ਼ੀ ਨਾਲ ਨਿੱਘਰ ਰਹੀ ਹਾਲਤ ਨੂੰ ਡੱਕਾ ਲਾਉਣ ਲਈ ਕਈ ਨੁਕਤਿਆਂ 'ਤੇ ਸੋਚਣ ਦੀ ਲੋੜ ਹੈ। ਉਹਨਾਂ ਵਿਚੋਂ ਇਕ ਬਹੁਤ ਹੀ ਮਹੱਤਵਪੂਰਨ ਨੁਕਤਾ ਚੰਗੇ ਮਿਸ਼ਨਰੀ ਪੈਦਾ ਕਰਨਾ ਹੈ, ਜਿਸ ਵੱਲ ਸਾਡੀਆਂ ਧਰਮ ਪ੍ਰਚਾਰਕ ਅਖਵਾਉਣ ਵਾਲੀਆਂ ਜਥੇਬੰਦੀਆਂ ਨੇ ਘੱਟ ਹੀ ਧਿਆਨ ਦਿੱਤਾ ਹੈ। ਕੁਝ ਇਕ ਜਥੇਬੰਦੀਆਂ ਨੇ ਵੱਖਰੀ ਵੱਖਰੀ ਟਾਹਣੀ ਨੂੰ ਪਕੜ ਕੇ ਠੀਕ ਕਰਨ ਦਾ ਯਤਨ ਕੀਤਾ ਪਰ ਪੁਖਤਾ ਹੱਲ ਇਹ ਹੈ ਕਿ ਰੁੱਖ ਦੀ ਜੜ੍ਹ ਨੂੰ ਠੀਕ ਕਰ ਦਿੱਤਾ ਜਾਵੇ, ਸਾਰੀਆਂ ਟਹਿਣੀਆਂ ਆਪੇ ਹੀ ਪ੍ਰਫੁਲਤ ਹੋ ਜਾਣਗੀਆਂ।

ਇਸ ਲੇਖ ਵਿਚ ਅਸੀਂ ਕੁਝ ਗੱਲਾਂ ਗੁਰਮਤਿ ਪ੍ਰਚਾਰਕਾਂ ਬਾਰੇ ਸਪੱਸ਼ਟ ਕਰਨ ਦਾ ਯਤਨ ਕਰਾਂਗੇ ਕਿ ਮੌਜੂਦਾ ਸਮੇਂ ਸਾਡੇ ਪ੍ਰਚਾਰਕ ਕਿਸ ਤਰ੍ਹਾਂ ਦੇ ਹਨ ਅਤੇ ਗੁਰਮਤਿ ਪ੍ਰਚਾਰਕ ਕਿਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ। ਇਸ ਸੰਬੰਧ ਵਿਚ ਸਹੀ ਅਗਵਾਈ ਅਸੀਂ ਆਪਣੇ ਪੁਰਾਤਨ 'ਗੁਰਮਤਿ ਪ੍ਰਚਾਰਕਾਂ' ਤੋਂ ਲੈ ਸਕਦੇ ਹਾਂ।

ਇਸ ਗੱਲ ਨਾਲ ਤਾਂ ਹੁਣ ਸਭ ਸਹਿਮਤ ਹਨ ਕਿ ਸਾਡੇ ਇਸ **ਗੁਰਸਿੱਖੀ ਜੀਵਨ** ਸੰਬੰਧੀ ਗੁਰਸਿੱਖਾਂ ਵਾਲੀ ਦ੍ਰਿੜ੍ਹਤਾ ਨਹੀਂ ਰਹੀ। ਕਿਸੇ ਟਾਵੀਂ ਥਾਂ ਨੂੰ ਛੱਡ ਕੇ ਪੂਰਨ ਗੁਰਸਿੱਖੀ ਦਾ ਦਰਸ਼ਨ ਹੋਣਾ ਹੀ ਦੁਰਲਭ ਹੋਇਆ ਪਿਆ ਹੈ। ਫਿਰ ਇੱਕ ਜਾਂ ਦੂਜੇ ਕਾਰਨਾਂ ਕਰਕੇ ਨਵੀਂ ਪੀੜ੍ਹੀ ਦੇ ਪਤਿਤ ਹੋਣ ਅਥਵਾ ਮਤ ਛੱਡ ਕੇ ਹੋਰਨਾਂ ਵਿਚ ਜਾ ਵੜਨ ਦੀਆਂ ਵਾਰਦਾਤਾਂ ਵਿਚ ਇਤਨੀ ਤੇਜ਼ੀ ਨਾਲ ਵਾਧਾ ਹੁੰਦਾ ਜਾ ਰਿਹਾ ਹੈ, ਕਿ ਸਪੱਸ਼ਟ ਤੌਰ 'ਤੇ ਸਿੱਖੀ ਦੇ ਭਵਿੱਖ ਸੰਬੰਧੀ ਸ਼ੰਕਾ ਪੈਦਾ ਹੋ ਚੁੱਕਾ ਹੈ। ਆਚਰਨਕ ਦ੍ਰਿੜ੍ਹਤਾ ਤੇ ਗਿਣਤੀ (Quality ਅਤੇ Quantity) ਦੋਹਾਂ ਹੀ ਪਹਿਲੂਆਂ ਤੋਂ ਅਸੀਂ ਬੜੀ ਤੇਜ਼ੀ ਨਾਲ ਡਿਗ ਰਹੇ ਹਾਂ।

ਸਾਡੇ ਆਚਰਨ ਦਾ ਮਿਆਰ ਉਹ ਨਾ ਰਿਹਾ, ਜਿਸ 'ਤੇ ਸਾਨੂੰ ਸਦਾ ਮਾਣ ਰਿਹਾ ਹੈ। ਸਦਾਚਾਰਕ ਗੁਣ ਸਾਡੇ ਵਿਚੋਂ ਅਲੋਪ ਹੁੰਦੇ ਜਾ ਰਹੇ ਹਨ। ਸ਼ਰਾਬ, ਤੰਬਾਕੂ, ਆਚਰਨਹੀਣਤਾ ਅਤੇ ਮਾਦਾ-ਪ੍ਰਸਤੀ (materialism) ਦੀਆਂ ਲਾਹਨਤਾਂ ਸਾਡੇ ਵਿਚ ਘਰ ਕਰਦੀਆਂ ਜਾ ਰਹੀਆਂ ਹਨ। ਗੁਰਬਾਣੀ, ਗੁਰਮਤਿ ਅਸੂਲਾਂ ਤੇ ਰਹਿਤ ਬਹਿਤ ਵਾਲੇ ਜੀਵਨ ਤੋਂ ਜਨਰਲ ਤੌਰ 'ਤੇ ਅਰੁਚੀ ਜਿਹੀ ਪਸਰ ਰਹੀ ਹੈ। ਉੱਤੋਂ ਮੁਸੀਬਤ ਇਹ ਹੈ ਕਿ ਕੌਮ ਨੂੰ ਇਸ ਅਧੋਗਤੀ ਤੋਂ ਬਚਾਉਣ ਵਾਲਾ ਅਥਵਾ ਇਸ ਗਿਰਾਵਟ ਨੂੰ ਠੱਲ੍ਹ ਪਾਉਣ ਵਾਲਾ ਕੋਈ ਪ੍ਰਭਾਵਸ਼ਾਲੀ ਵਸੀਲਾ ਤੇ ਕੋਈ ਉਪਰਾਲਾ ਨਜ਼ਰ ਨਹੀਂ ਆ ਰਿਹਾ। ਕੌਮ ਦੀ ਧਾਰਮਿਕ ਤੇ ਪੁਲੀਟੀਕਲ ਲੀਡਰਸ਼ਿਪ ਸਪੱਸ਼ਟ ਤੌਰ 'ਤੇ ਕੁਰਾਹੇ ਪਈ ਹੋਈ ਹੈ। ਨਵੀਂ ਪੀੜ੍ਹੀ ਵਿਚ ਪੁਲੀਟੀਕਲ ਕਾਰਨਾਂ ਕਰਕੇ

ਅਥਵਾ ਬਹੁਗਿਣਤੀ ਦੀਆਂ ਫਿਰਕੂ ਰੁਚੀਆਂ ਕਰਕੇ ਆਤਮਹੀਣਤਾ ਦੀ ਭਾਵਨਾ (Inferiority complex) ਐਸੀ ਤੇਜ਼ੀ ਨਾਲ ਵਧੀ ਹੈ ਕਿ ਉਸ ਨੇ ਗੁੱਝੇ ਤੌਰ 'ਤੇ ਨਵੀਂ ਪੀੜ੍ਹੀ ਨੂੰ ਬੇ-ਹੌਂਸਲਾ ਜਿਹਾ ਤੇ ਅੰਦਰੋਂ ਖੋਖਲਾ ਜਿਹਾ ਕਰ ਛੱਡਿਆ ਹੈ। ਸਿੱਖੀ ਦੇ ਭਵਿੱਖ ਬਾਰੇ ਤੌਖ਼ਲਾ ਪੈਦਾ ਹੋਣਾ ਸੁਭਾਵਿਕ ਹੀ ਹੈ।

ਸਿੱਖਾਂ ਵਿਚ ਅੱਡਰੇ ਤਰੀਕਿਆਂ ਨਾਲ ਪ੍ਰਚਾਰ ਸੰਬੰਧੀ ਸੇਵਾ ਕਰਨ ਵਾਲਿਆਂ ਵਿਚ ਸਾਡੇ ਗ੍ਰੰਥੀ, ਰਾਗੀ, ਢਾਡੀ, ਕਥਾਵਾਚਕ ਤੇ ਲੈਕਚਰਾਰ ਸਾਹਿਬਾਨ ਅਰ ਕੁਝ ਆਜ਼ਾਦ ਜਿਹੇ ਅਤੇ ਕੁਝ ਉਦਾਸੀ, ਨਿਰਮਲੇ, ਸੇਵਾ ਪੰਥੀ ਆਦਿਕ ਭੇਖਾਂ ਦੇ ਸੰਤ ਸਾਹਿਬਾਨ ਲਏ ਜਾ ਸਕਦੇ ਹਨ। ਕੌਮ ਵਿਚ ਧਰਮ ਦਾ ਪ੍ਰਚਾਰ ਅਤੀ ਘਟੀਆ ਦਰਜੇ ਦਾ ਹੈ, ਸੰਸਾਰ ਦੇ ਸਭ ਮਤਾਂ ਦੇ ਟਾਕਰੇ ਸ਼ਾਇਦ ਸਭ ਤੋਂ ਵੱਧ ਘਟੀਆ ਪੱਧਰ ਦਾ 'ਮਿਸ਼ਨਰੀ' ਸਾਡੇ ਮਹਾਨ ਮਤ ਦੇ ਪ੍ਰਚਾਰ ਉੱਤੇ ਛਾਇਆ ਹੋਇਆ ਹੈ। ਟਾਵੇਂ ਟਾਵੇਂ ਨੂੰ ਛੱਡ ਕੇ ਜ਼ਿਆਦਾਤਰ ਉਹ ਬੰਦੇ ਸਾਡੇ ਪ੍ਰਚਾਰ ਖੇਤਰ ਵਿਚ ਆ ਵੜੇ ਹਨ, ਜੋ ਧਰਮ ਪ੍ਰਚਾਰ ਦੀ ਸੇਵਾ ਕਰਨ ਦੇ ਉੱਕੇ ਹੀ ਕਾਬਲ ਨਹੀਂ। ਨਾ ਤਾਂ ਉਹ ਰਹਿਣੀ ਬਹਿਣੀ ਅਥਵਾ ਅਮਲੀ ਜੀਵਨ ਦੇ ਮਾਲਕ ਹਨ ਤੇ ਨਾ ਹੀ ਬਹੁਤੇ ਪੜ੍ਹੇ ਲਿਖੇ। ਫਿਰ ਨਾ ਤਾਂ ਉਹਨਾਂ ਵਿਚ ਪ੍ਰਚਾਰ ਕਰਨ ਲਈ ਕੋਈ ਲਗਨ ਜਾਂ ਤੜਪ ਹੈ ਤੇ ਨਾ ਹੀ ਐਸੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੇ ਮਾਲਕ ਹਨ ਜੋ ਅੱਜ ਦੇ ਆਮ ਜਗਿਆਸੂ ਨੂੰ ਇਹ ਮਤ ਧਾਰਨ ਕਰਨ ਲਈ ਕਾਇਲ (convince) ਕਰ ਸਕੇ।

ਜੇ ਸਾਡੀ ਕੌਮ ਪਾਸ ਅੱਜ ਯੋਗ, ਉਤਸ਼ਾਹੀ ਤੇ ਲਗਨ ਵਾਲੇ ਧਰਮ ਪ੍ਰਚਾਰਕ ਹੁੰਦੇ ਤਾਂ ਉਹ ਕੌਮ ਦਾ ਬਹੁਤ ਕੁਝ ਸਵਾਰ ਸਕਦੇ ਸਨ। **ਮੌਜੂਦਾ ਪੀੜ੍ਹੀ ਵਿਚ ਧਰਮ ਪ੍ਰਚਾਰ ਕਰਨ ਦੇ ਨਾਲ-ਨਾਲ ਅਗਲੀ ਪੀੜ੍ਹੀ ਦੀ ਧਾਰਮਕ ਅਵਸਥਾ ਘੜਨ ਵਿਚ ਕੇਵਲ ਚੰਗੇ ਮਿਸ਼ਨਰੀ ਹੀ ਸਮਰੱਥ ਹੋ ਸਕਦੇ ਹਨ। ਕੇਵਲ ਯੋਗ ਤੇ ਸਿਆਣੇ ਪ੍ਰਚਾਰਕ ਹੀ ਕੌਮ ਦੇ ਭਵਿੱਖ ਦੀ ਧਾਰਮਕ, ਸਮਾਜਕ, ਭਾਈਚਾਰਕ ਤੇ ਪੁਲੀਟੀਕਲ ਵਿਚਾਰਧਾਰਾ ਨੂੰ ਸਹੀ ਸੇਧ ਦੇ ਸਕਦੇ ਹਨ।** ਜੇ ਸੱਚ ਪੁਛੋ ਤਾਂ ਚੰਗੇ ਸਟੈਂਡਰਡ ਦੇ ਪ੍ਰਚਾਰਕ, ਸਾਡੇ ਧਾਰਮਕ ਅਤੇ ਰਾਜਸੀ ਖੇਤਰਾਂ ਵਿਚ ਛਾਏ ਨਾਮ-ਧਰੀਕ ਲੀਡਰਾਂ ਤੇ ਚੌਧਰੀਆਂ ਤੱਕ ਨੂੰ ਆਪਣੀਆਂ ਗ਼ਲਤ ਨੀਤੀਆਂ ਤੇ ਗ਼ਲਤ ਰਸਤਿਆਂ ਤੋਂ ਹੋੜ ਕੇ ਕੌਮ ਨੂੰ ਹੋ ਰਹੇ ਨੁਕਸਾਨ ਤੋਂ ਬਚਾ ਸਕਦੇ ਸਨ, ਪਰ ਕਾਸ਼! ਕੌਮ ਪਾਸ ਐਸੇ ਪ੍ਰਚਾਰਕ ਹੁੰਦੇ।

ਜੇ ਸਾਡੇ ਮੌਜੂਦਾ ਪ੍ਰਚਾਰ ਪ੍ਰਬੰਧ (Missionary Organisation) ਵਿਚ **ਖੋਜੀ, ਉਤਸ਼ਾਹੀ ਤੇ ਲਗਨ ਵਾਲੇ ਮਿਸ਼ਨਰੀ** ਨਹੀਂ ਹਨ ਅਰ ਜੇ ਸਾਡੇ ਆਮ ਮਿਸ਼ਨਰੀ ਵਿਚ ਲੋੜੀਂਦੇ ਗੁਣ ਨਹੀਂ ਹਨ ਤਾਂ ਉਸ ਲਈ ਕੇਵਲ ਸਾਡਾ ਪ੍ਰਚਾਰਕ ਤਬਕਾ ਹੀ ਜ਼ਿੰਮੇਵਾਰ ਨਹੀਂ, ਉਸ ਲਈ ਬਹੁਤ ਹੱਦ ਤੱਕ ਜ਼ਿੰਮੇਵਾਰੀ ਸਾਰੀ ਕੌਮ ਉਤੇ ਆਉਂਦੀ ਹੈ। ਸਹੀ ਅਰਥਾਂ ਵਿਚ ਕੌਮ ਪਾਸ ਐਸੀ ਕੋਈ ਸੰਸਥਾ ਨਹੀਂ ਜੋ ਸਾਡੇ

ਪ੍ਰਚਾਰਕਾਂ ਦੀਆਂ ਰੋਟੀ, ਕਪੜਾ, ਮਕਾਨ ਆਦਿ ਦੀਆਂ ਲੋੜਾਂ ਪੂਰੀਆਂ ਕਰਦੀ ਅਤੇ ਉਹਨਾਂ ਦੇ ਪਰਿਵਾਰ ਅਥਵਾ ਬਾਲ ਬੱਚਿਆਂ ਨੂੰ ਲੋੜੀਂਦੀਆਂ ਸਹੂਲਤਾਂ ਦੇ ਕੇ ਉਹਨਾਂ ਨੂੰ ਇਸ ਪੱਖੋਂ ਨਿਸਚਿੰਤ ਹੋ ਕੇ ਪਰਚਾਰ ਕਰਨ ਦੇ ਯੋਗ ਬਣਾਉਂਦੀ। ਜਿਨ੍ਹਾਂ ਗੁਰਦੁਆਰਿਆਂ ਨੇ ਆਪਣੇ ਗ੍ਰੰਥੀ ਸਾਹਿਬਾਨ, ਰਾਗੀਆਂ ਆਦਿ ਵਾਸਤੇ ਸਹੂਲਤਾਂ ਦਾ ਪ੍ਰਬੰਧ ਕੀਤਾ ਵੀ ਹੈ ਤਾਂ ਇਹ ਪ੍ਰਚਾਰਕ ਮਿਹਨਤ ਕਰਨ ਨੂੰ ਤਿਆਰ ਨਹੀਂ ਹਨ। ਵੱਡਾ ਕਾਰਨ ਇਹ ਹੈ ਕਿ ਪ੍ਰਚਾਰਕਾਂ ਦੀ ਬਹੁਗਿਣਤੀ ਨੇ ਸਿੱਖਾਂ ਅੰਦਰ ਐਸੀਆਂ ਮਨਮਤਾਂ ਤੇ ਕਰਮਕਾਂਡਾਂ ਦਾ ਜਾਲ ਵਿਛਾ ਦਿੱਤਾ ਹੈ ਕਿ ਆਮ ਗੁਰਸਿੱਖ ਅਸਲੀ ਸਿੱਖੀ ਨੂੰ ਸਮਝਣ ਦੇ ਅਸਮਰਥ ਹੋ ਗਿਆ ਹੈ। ਜਿਸ ਦੇ ਫਲਸਰੂਪ ਜੇ ਕੋਈ ਪ੍ਰਚਾਰਕ ਤੱਤ ਗੁਰਮਤਿ ਦਾ ਦਿਆਨਤਦਾਰੀ ਨਾਲ ਪ੍ਰਚਾਰ ਕਰਨਾ ਵੀ ਚਾਹੇ ਤਾਂ ਸਿੱਖ ਸੰਗਤਾਂ ਉਸ ਨੂੰ ਪ੍ਰਵਾਨ ਕਰਨ ਲਈ ਤਿਆਰ ਨਹੀਂ। ਆਮ ਪ੍ਰਚਾਰਕਾਂ ਵਿਚ ਨਿੱਜੀ ਲਾਭਾਂ ਦੀ ਕੁਰਬਾਨੀ ਕਰਕੇ, ਗੁਰਮਤਿ ਦੇ ਅਸੂਲਾਂ ਦਾ ਨਿਡਰ ਹੋ ਕੇ ਪ੍ਰਚਾਰ ਕਰਨ ਦਾ ਮਾਦਾ ਘੱਟ ਹੀ ਹੈ ਬਲਕਿ ਉਹ ਨਿੱਤ ਨਵੀਆਂ ਚਲਾਕੀਆਂ ਸੋਚਦੇ ਰਹਿੰਦੇ ਹਨ ਤਾਂ ਕਿ ਸੰਗਤ ਪਾਸੋਂ ਵੱਧ ਤੋਂ ਵੱਧ ਮਾਇਆ ਬਟੋਰੀ ਜਾ ਸਕੇ। ਐਸੇ ਪ੍ਰਚਾਰਕਾਂ ਨੂੰ ਕੁਝ ਰੁਪਏ ਭੇਟ ਕਰ ਕੇ ਸੰਗਤਾਂ ਆਪਣੀਆਂ ਸਾਰੀਆਂ ਮਨਮਤਾਂ ਨੂੰ ਪ੍ਰਵਾਨ ਕਰਵਾ ਲੈਂਦੀਆਂ ਹਨ। ਵਿਆਹ-ਸ਼ਾਦੀਆਂ ਤੇ ਅੰਤਮ ਸੰਸਕਾਰਾਂ ਸਮੇਂ ਅਤੇ ਹੋਰ ਧਾਰਮਿਕ ਸਮਾਗਮਾਂ ਦੇ ਮੌਕੇ ’ਤੇ ਸਾਡੇ ਪ੍ਰਚਾਰਕਾਂ ਦਾ ਫਰਜ਼ ਬਣਦਾ ਹੈ ਕਿ ਉਹ ਗੁਰਮਤਿ ਵਿਰੋਧੀ ਕਰਮ ਕਾਂਡਾਂ ਜਾਂ ਰੀਤਾਂ-ਰਸਮਾਂ ਦਾ ਭਰਵਾਂ ਖੰਡਨ ਕਰਦੇ ਤੇ ਜੇ ਕੁਝ ਸੁਧਾਰ ਨਾ ਕਰਵਾ ਸਕਦੇ ਤਾਂ ਬਾਈਕਾਟ (boycott) ਕਰਦੇ, ਪਰ ਇਹਨਾਂ ਨੇ ਮਾਇਆ ਦੇ ਲਾਲਚ ਕਾਰਨ ਪਤਿਤਾਂ, ਬੇ-ਅੰਮ੍ਰਿਤੀਆਂ ਤੇ ਗ਼ੈਰ-ਸਿੱਖਾਂ ਨਾਲ ਸਿੱਖ ਬੀਬੀਆਂ ਦੇ ਅਨੰਦ ਕਾਰਜ, ਜੈ ਮਾਲਾ; ਅੰਤਮ ਸੰਸਕਾਰਾਂ ਸਮੇਂ ਰਜਾਈਆਂ, ਤੁਲਾਈਆਂ, ਭਾਂਡੇ, ਫਲ ਅਤੇ ਸਰਾਧ, ਪਿੱਤਰ ਪੂਜਾ ਆਦਿ; ਮੱਸਿਆ, ਪੂਰਨਮਾਸ਼ੀ, ਸੰਗ੍ਰਾਂਦ ਤੇ ਚੰਗੇ-ਮਾੜੇ ਦਿਨਾਂ ਦੀ ਵਿਚਾਰ; ਤੀਰਥ ਯਾਤਰਾਵਾਂ, ਸੰਪਟ ਪਾਠ ਤੇ ਅਖੰਡ ਪਾਠ ਦੀਆਂ ਲੜੀਆਂ ਅਤੇ ਅਨੇਕਾਂ ਇਹੋ ਜਿਹੇ ਕਰਮਕਾਂਡਾਂ ਤੇ ਰੀਤਾਂ ਵਿਚੋਂ ਕੱਢਣ ਦੀ ਬਜਾਏ ਇਨ੍ਹਾਂ ਨੂੰ ਉਤਸ਼ਾਹ ਦਿੱਤਾ ਹੈ। ਸਾਡੇ ਪੁਰਾਤਨ ਗੁਰਸਿੱਖ ਤਾਂ ਗੁਰਮਤਿ ਅਸੂਲਾਂ ਦਾ ਨਮੂਨਾ ਹੀ ਸਨ ਤੇ ਇਸ ਦੇ ਨਾਲ ਹੀ ਸਾਡੇ ਪ੍ਰਚਾਰਕ ਗੁਰਮਤਿ ਅਸੂਲਾਂ ਦੇ ਲਾਗੂ ਕਰਾਉਣ ਹਿਤ ਹਰ ਕੁਰਬਾਨੀ ਕਰਨਾ ਜਾਣਦੇ ਸਨ। ਬਾਬਾ ਬੁੱਢਾ ਜੀ, ਭਾਈ ਮਨਸੁਖ ਜੀ, ਭਾਈ ਅੱਲ੍ਹਾ ਯਾਰ ਖਾਂ, ਭਾਈ ਗੁਰਦਾਸ ਜੀ, ਭਾਈ ਬਿਧੀ ਚੰਦ ਜੀ, ਭਾਈ ਮਤੀਦਾਸ ਜੀ, ਭਾਈ ਮੱਖਣ ਸ਼ਾਹ ਜੀ, ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਨਵਾਬ ਕਪੂਰ ਸਿੰਘ ਜੀ, ਅਕਾਲੀ ਫੂਲਾ ਸਿੰਘ ਜੀ ਆਦਿ ਅਨੇਕਾਂ ਗੁਰਮਤਿ ਪ੍ਰਚਾਰਕਾਂ ਨੇ ਕਿਸੇ ਵੀ ਕੀਮਤ ’ਤੇ ਗੁਰਮਤਿ ਸਿਧਾਂਤਾਂ ’ਤੇ ਸਮਝੌਤਾ ਨਹੀਂ ਕੀਤਾ। ਨਾ ਤਾਂ ਸਾਡੇ ਮੌਜੂਦਾ ਪ੍ਰਚਾਰਕਾਂ ਨੂੰ ਕਿਸੇ ਨਿਯਤ ਡਸਿਪਲਿਨ ਵਿਚ ਢਾਲਿਆ ਜਾ ਸਕਿਆ ਹੈ ਤੇ ਨਾ ਹੀ ਉਨ੍ਹਾਂ ਅੰਦਰ ਐਸੀ ਕਾਬਲੀਅਤ ਪੈਦਾ ਕੀਤੀ ਜਾ ਸਕੀ ਹੈ ਜੋ ਪ੍ਰਚਾਰਕ ਲਈ ਅਤੀ

ਲੋੜੀਂਦੀ ਹੈ। ਆਓ! ਇਸ ਲੇਖ ਵਿਚ ਇਹ ਵਿਚਾਰ ਕਰੀਏ ਕਿ ਸਾਡੇ ਪ੍ਰਚਾਰਕਾਂ ਵਿਚ ਕਿਹੜੇ ਗੁਣ ਹੋਣੇ ਚਾਹੀਦੇ ਹਨ ਤੇ ਅਸੀਂ ਇਸ ਪੱਖੋਂ ਕਿੱਥੇ ਖੜ੍ਹੇ ਹਾਂ।

*(1)* ***ਚੰਗਾ ਵਿਦਿਅਕ ਮਿਆਰ*** (Educational Qualification)

ਪ੍ਰਚਾਰਕ ਲਾਜ਼ਮੀ ਤੌਰ 'ਤੇ ਦੁਨਿਆਵੀ ਤੇ ਧਾਰਮਿਕ ਦੋਹਾਂ ਪ੍ਰਕਾਰ ਦੀਆਂ ਵਿਦਿਆਵਾਂ ਵਿਚ ਪਰਪੱਕ ਹੋਣਾ ਚਾਹੀਦਾ ਹੈ। ਉਸ ਦਾ ਦੁਨਿਆਵੀ ਵਿਦਿਅਕ ਸਟੈਂਡਰਡ ਸਮਾਜ ਦੇ ਆਮ ਮੈਂਬਰ ਨਾਲੋਂ ਬਹੁਤ ਚੰਗਾ ਤੇ ਬਹੁਤ ਉੱਚਾ ਹੋਣਾ ਚਾਹੀਦਾ ਹੈ। ਉਸ ਨੂੰ ਅਨਮਤਾਂ ਦਾ ਵੀ ਚੰਗਾ ਗਿਆਨ ਅਰ ਆਪਣੇ ਮਤ ਦੀ ਹਰ ਪੱਖੋਂ ਡੂੰਘੀ ਵਾਕਫ਼ੀਅਤ ਹੋਣੀ ਚਾਹੀਦੀ ਹੈ, ਤਾਂ ਕਿ ਉਹ ਆਪਣੇ ਸ੍ਰੋਤਿਆਂ ਅਰ ਪਾਠਕਾਂ ਨੂੰ ਆਪਣੇ ਮਤ ਉਤੇ ਕਾਇਮ ਰੱਖ ਸਕੇ।

ਐਵੇਂ ਹੀ ਇਹ ਗ਼ਲਤ ਤੇ ਰੂੜੀਵਾਦੀ ਰੱਟ ਲਾਂਦੇ ਜਾਣਾ ਕਿ ਪ੍ਰਚਾਰ ਦਾ ਦੁਨਿਆਵੀ ਵਿਦਿਆ ਨਾਲ ਕੋਈ ਸੰਬੰਧ ਨਹੀਂ ਤੇ ਪ੍ਰਚਾਰਕ ਲਈ ਕੇਵਲ ਉੱਚਾ ਸੁੱਚਾ ਪਵਿੱਤਰ ਅਮਲੀ ਜੀਵਨ ਹੀ ਕਾਫ਼ੀ ਹੈ, ਫਜ਼ੂਲ ਦਾ ਰੌਲਾ ਹੈ। ਪਵਿੱਤਰ ਅਮਲੀ ਜੀਵਨ ਤਾਂ ਪ੍ਰਚਾਰਕ ਲਈ ਬਿਲਕੁਲ ਲਾਜ਼ਮੀ ਹੈ, ਤੇ ਇਸ ਤੋਂ ਬਿਨਾਂ ਪ੍ਰਚਾਰ ਦਾ ਕੋਈ ਪ੍ਰੋਗਰਾਮ ਉਲੀਕਣਾ ਹੀ ਇਕ ਵਧੀਕੀ ਤੇ ਗ਼ੈਰ-ਵਾਜਬ ਗੱਲ ਹੈ, ਪਰ ਚੰਗੇ ਵਿਦਿਅਕ ਮਿਆਰ (Educational qualification) ਦੀ ਅਤਿ ਲੋੜੀਂਦੀ ਮੰਗ ਨੂੰ ਨਜ਼ਰ ਅੰਦਾਜ਼ ਕਰਨਾ ਬੜੀ ਵੱਡੀ ਭੁੱਲ ਹੈ। ਐਸੇ ਕਈ ਪ੍ਰਚਾਰਕ ਦੇਖੇ ਗਏ ਹਨ, ਜੋ ਆਪਣੀ ਦੁਨਿਆਵੀ ਤਾਲੀਮ ਉੱਚੀ ਪੱਧਰ ਦੀ ਨਾ ਹੋਣ ਕਾਰਨ ਐਵੇਂ ਹੀ ਕਹਾਣੀਆਂ ਪਾਈ ਜਾਂਦੇ ਹਨ ਤੇ ਰਮਜ਼ੀ ਜਾਂ ਰਹੱਸਵਾਦੀ ਗੱਲਾਂ ਨਾਲ ਆਪਣੇ ਸ੍ਰੋਤਿਆਂ ਨੂੰ ਚੱਕਰ ਵਿਚ ਪਾ ਕੇ ਆਪਣਾ ਮਸਨੂਈ ਪ੍ਰਭਾਵ ਕਾਇਮ ਰੱਖਣ ਤੇ ਆਪਣਾ ਉੱਲੂ ਸਿੱਧਾ ਕਰਨ ਦਾ ਯਤਨ ਕਰਦੇ ਹੋਏ ਇਥੋਂ ਤੱਕ ਕਹਿ ਜਾਂਦੇ ਹਨ ਕਿ ਅੰਗਰੇਜ਼ੀ ਪੜ੍ਹਿਆ ਲਿਖਿਆ ਬੰਦਾ ਪ੍ਰਚਾਰਕ ਹੋ ਹੀ ਨਹੀਂ ਸਕਦਾ ਕਿਉਂਕਿ ਉਸ ਵਿਚ ਚੁੰਚ-ਗਿਆਨ ਆ ਜਾਂਦਾ ਹੈ, ਤੇ ਧਰਮ ਵਿਚ ਉਸਦਾ ਵਿਸ਼ਵਾਸ ਅਤੇ ਸ਼ਰਧਾ ਕਾਇਮ ਨਹੀਂ ਰਹਿੰਦੀ; ਜਾਂ ਅੰਗਰੇਜ਼ੀ ਪੜ੍ਹਿਆ ਹੋਇਆ ਹੋਣ ਕਰਕੇ ਉਹ ਰਹਿਣੀ-ਰਹਿਤ ਵਾਲਾ ਜੀਵਨ ਨਹੀਂ ਜਿਉ ਸਕਦਾ। ਕਿਤਨਾ ਜ਼ਬਰਦਸਤ ਅਨਰਥ ਹੈ? ਆਪਣੀ ਕਮੀ ਜਾਂ ਘਾਟ ਨੂੰ ਗੁਣ ਬਣਾ ਕੇ ਦੱਸਣਾ ਤੇ ਅਗਲੀ ਪੀੜ੍ਹੀ ਨੂੰ ਗੁਮਰਾਹ ਕਰਨ ਦਾ ਯਤਨ ਕਰਨਾ ਪ੍ਰਚਾਰ ਨਾਲ ਸਿੱਧਾ ਧਰੋਹ ਹੈ। ਐਸਾ ਕਹਿਣ ਸਮੇਂ ਉਹ ਪ੍ਰਚਾਰਕ ਇਹ ਭੁੱਲ ਜਾਂਦੇ ਹਨ ਕਿ ਗੁਰਮਤਿ ਦੀ ਆਪਣੀ ਵਿਚਾਰਧਾਰਾ **"ਵਿਦਿਆ ਵੀਚਾਰੀ ਤਾਂ ਪਰਉਪਕਾਰੀ"** ਵਾਲੀ ਹੈ, ਨਾ ਕਿ ਵਿਦਿਆ ਦਾ ਐਵੇਂ ਹੀ ਵਿਰੋਧ ਕਰਨ ਤੇ ਕਿਸੇ ਬੋਲੀ ਵਿਸ਼ੇਸ਼ ਨੂੰ ਧਰਮ ਦੇ ਵਿਰੁੱਧ ਜਾਂ ਧਰਮ ਦੇ ਹੱਕ ਵਿਚ ਮੰਨ ਲੈਣ ਨੂੰ ਗੁਰਮਤਿ ਕਿਹਾ ਜਾ ਸਕਦਾ ਹੈ। ਸੁਆਮੀ ਦਇਆਨੰਦ ਨੇ ਸੰਸਕ੍ਰਿਤ ਜ਼ਬਾਨ ਦਾ ਸਬੰਧ ਰੱਬ ਨਾਲ ਸਾਬਤ ਕਰਨ ਦਾ ਯਤਨ ਕੀਤਾ ਸੀ, ਤੇ ਇਸਲਾਮ ਵਿਚੋਂ ਕਈਆਂ ਨੇ ਅਰਬੀ ਨਾਲ ਰੱਬ ਦਾ ਨਾਤਾ ਜਾ ਗੰਢਿਆ ਸੀ।

ਗੁਰਮਤਿ ਨੇ ਤਾਂ ਇਸ ਖ਼ਿਆਲ ਦਾ ਖੁੱਲ੍ਹਾ ਵਿਰੋਧ ਕੀਤਾ ਹੈ ਤੇ ਜੇ ਗੁਰਮਤਿ ਧਾਰਨੀ ਹੀ ਅਜਿਹੀ ਸੋਚਣੀ ਦਾ ਪ੍ਰਚਾਰ ਕਰਨ ਦਾ ਜਤਨ ਕਰਨ ਲੱਗ ਜਾਣ ਕਿ ਅੰਗਰੇਜ਼ੀ ਪੜ੍ਹਨ-ਲਿਖਣ ਨਾਲ ਨਾਸਤਕ ਬੰਦੇ ਪੈਦਾ ਹੋਣਗੇ ਜਾਂ ਉਨ੍ਹਾਂ ਵਿਚ ਸਿੱਖੀ ਸ਼ਰਧਾ ਨਹੀਂ ਪੈਦਾ ਹੋ ਸਕੇਗੀ ਤਾਂ ਯਕੀਨਨ ਤੌਰ 'ਤੇ ਸਾਡੀ ਬਦਕਿਸਮਤੀ ਹੈ। ਫਿਰ ਅੰਗਰੇਜ਼ੀ ਤਾਂ ਇਸ ਸਮੇਂ ਇਕ ਇੰਟਰਨੈਸ਼ਨਲ ਜ਼ਬਾਨ ਹੈ ਤੇ ਇਹ ਤਾਂ ਸਾਡੇ ਪ੍ਰਚਾਰਕ ਲਈ ਲਾਜ਼ਮੀ ਮਿਥੀ ਜਾਣੀ ਚਾਹੀਦੀ ਹੈ, ਤੇ ਜੇ ਸਾਡੇ ਪ੍ਰਚਾਰਕ ਆਪਣੀ ਇਸ ਘਾਟ ਨੂੰ ਸਭ ਦੇ ਗਲ ਪਾਉਣ ਲਈ ਇਹ ਕਹਾਣੀਆਂ ਘੜਨ ਲਗ ਜਾਣ ਕਿ ਬੀ.ਏ., ਐਮ.ਏ. ਜਾਂ ਪੀ.ਐਚ.ਡੀ. ਬੰਦਿਆਂ ਨੇ ਪ੍ਰਚਾਰ ਕੀ ਕਰਨਾ ਹੈ, ਤੇ ਕੇਵਲ ਸਿਦਕ ਵਾਲੇ ਬੰਦੇ ਹੀ ਪ੍ਰਚਾਰ ਕਰ ਸਕਦੇ ਹਨ, ਤਾਂ ਸਾਡੇ ਮਨ ਵਿਚ ਭਵਿਖਤ ਬਾਰੇ ਤੌਖ਼ਲਾ ਪੈਦਾ ਹੋਣਾ ਗ਼ੈਰ-ਵਾਜਬ ਨਹੀਂ ਕਿਹਾ ਜਾ ਸਕਦਾ। ਸਿਦਕ ਬਹੁਤ ਜ਼ਰੂਰੀ ਚੀਜ਼ ਹੈ ਪ੍ਰਚਾਰ ਲਈ, ਪਰ ਇਕੱਲੇ ਸਿਦਕ ਨਾਲ ਗੱਲ ਨਹੀਂ ਬਣ ਜਾਂਦੀ। ਕੁਝ ਹੋਰ ਗੁਣ ਵੀ ਜ਼ਰੂਰੀ ਹਨ।

ਦੁਨਿਆਵੀ ਤਾਲੀਮ ਦੇ ਨਾਲ ਨਾਲ ਪ੍ਰਚਾਰਕ ਦੀ **ਧਾਰਮਕ ਤਾਲੀਮ** ਵੀ ਪਰਲੇ ਦਰਜੇ ਦੀ ਹੋਣੀ ਚਾਹੀਦੀ ਹੈ। ਉਸਨੂੰ ਆਪਣੇ ਮਤ ਤੇ ਅਨਮਤਾਂ ਦੀ ਪੂਰਨ ਵਾਕਫ਼ੀ ਹੋਣੀ ਚਾਹੀਦੀ ਹੈ ਤਾਂ ਕਿ ਅਨਮਤਾਂ ਦੇ ਟਾਕਰੇ ਆਪਣੇ ਮਤ ਨੂੰ ਸਹੀ ਢੰਗ ਨਾਲ ਆਮ ਮਨੁੱਖ ਸਾਹਮਣੇ ਰੱਖ ਸਕੇ। ਗੁਰਬਾਣੀ ਅਨੁਸਾਰ ਤਾਂ ਪ੍ਰਚਾਰਕ ਨੂੰ ਪਹਿਲਾਂ ਆਪਣੇ ਮਤ ਦੇ ਸਭ ਅਸੂਲਾਂ ਦਾ ਚੰਗੀ ਤਰ੍ਹਾਂ ਗਿਆਨ ਹੋਣਾ ਚਾਹੀਦਾ ਹੈ। ਉਪਦੇਸ਼ ਦੇਣ ਸਮੇਂ ਉਹ ਜੋ ਬੋਲ ਰਿਹਾ ਹੋਵੇ ਉਸ ਨੂੰ ਉਹ ਖ਼ੁਦ ਸਮਝ ਸਕਦਾ ਹੋਵੇ ਤੇ ਜੋ ਵਿਸ਼ਵਾਸ ਉਹ ਦੂਜਿਆਂ ਨੂੰ ਦੇ ਰਿਹਾ ਹੋਵੇ, ਉਸ ਉਤੇ ਉਸ ਦਾ ਆਪਣਾ ਯਕੀਨ ਵੀ ਹੋਣਾ ਚਾਹੀਦਾ ਹੈ। ਉਪਦੇਸ਼ਕ ਜਾਂ ਪ੍ਰਚਾਰਕ ਉਹ ਹੀ ਉੱਤਮ ਹੈ ਜੋ ਆਪਣੇ ਸਿਧਾਂਤ ਨੂੰ ਅਥਵਾ ਆਪਣੀ ਗੱਲ ਨੂੰ ਠੀਕ ਤਰ੍ਹਾਂ ਕਹਿ ਸਕਦਾ ਹੋਵੇ ਤੇ ਕਹੀ ਗੱਲ ਅਥਵਾ ਗਿਆਨ ਨੂੰ ਖ਼ੁਦ ਸਮਝਦਾ ਤੇ ਮੰਨਦਾ ਹੋਵੇ। ਯਥਾ :

**ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥**
**ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ॥ ੨॥**

*(ਆਸਾ, ਮਹਲਾ ੫, ਪੰਨਾ ੩੮੧)*

**—ਜਿਨ ਕਉ ਮਨ ਕੀ ਪਰਤੀਤਿ ਨਾਹੀ**
**ਨਾਨਕ ਸੇ ਕਿਆ ਕਥਹਿ ਗਿਆਨੈ॥** *(ਸਲੋਕ ਮ: ੩, ਪੰਨਾ ੬੪੭)*

**—ਆਪਣਾ ਮਨੁ ਪਰਬੋਧਹੁ ਬੂਝਹੁ ਸੋਈ॥**
**ਲੋਕ ਸਮਝਾਵਹੁ ਸੁਣੇ ਨ ਕੋਈ॥** *(ਗਉੜੀ ਮ: ੩, ਪੰਨਾ ੨੩੦)*

**—ਇਕਿ ਕਹਿ ਜਾਣਨਿ, ਕਹਿਆ ਬੁਝਨਿ, ਤੇ ਨਰ ਸੁਘੜ ਸਰੂਪ॥**

*(ਸਲੋਕ ਵਾਰਾਂ ਤੇ ਵਧੀਕ, ਮਹਲਾ ੧, ਪੰਨਾ ੧੪੧੧)*

ਜਦ ਅਸੀਂ ਪੜ੍ਹੇ-ਲਿਖੇ ਪ੍ਰੋਫ਼ੈਸਰ ਤੇ ਪੀ. ਐਚ. ਡੀ. ਮਿਸ਼ਨਰੀ, ਈਸਾਈਆਂ ਪਾਸ, ਰਾਮਾ ਕ੍ਰਿਸ਼ਨਾ ਮਿਸ਼ਨ ਵਾਲਿਆਂ ਪਾਸ ਤੇ ਆਰੀਆ ਸਮਾਜੀਆਂ ਪਾਸ ਦੇਖਦੇ ਹਾਂ ਤਾਂ ਉਨ੍ਹਾਂ ਦਾ ਟਾਕਰਾ ਆਪਣੇ ਮਿਸ਼ਨਰੀਆਂ ਨਾਲ ਕਰਕੇ ਰੋਣ-ਹਾਕੇ ਹੋ ਜਾਂਦੇ ਹਾਂ। ਈਸਾਈ ਕਿਤਨੀ ਦੂਰੋਂ ਆ ਕੇ ਸਾਡੇ ਨਾਲੋਂ ਕਿਤਨੀ ਵਧੇਰੇ ਗਿਣਤੀ ਵਿਚ ਆਪਣੇ ਪੈਰੋਕਾਰ ਹਿੰਦੁਸਤਾਨ ਵਿਚ ਹੀ ਬਣਾਉਣ ਵਿਚ ਕਾਮਯਾਬ ਹੋ ਗਏ। ਸੁਆਮੀ ਵਿਵੇਕਾਨੰਦ ਨੂੰ ਅਮਰੀਕਾ, ਇੰਗਲੈਂਡ, ਫ਼੍ਰਾਂਸ ਆਦਿਕ ਅਨੇਕ ਦੇਸ਼ਾਂ ਵਿਚ ਆਪਣੇ ਸ਼ਰਧਾਲੂ ਪੈਦਾ ਕਰਨ ਵਿਚ ਜੋ ਸਫ਼ਲਤਾ ਮਿਲੀ ਉਸ ਵਿਚ ਉਹਨਾਂ ਦੀ ਮਹਾਨ ਵਿਦਿਅਕ ਕਾਬਲੀਅਤ ਦੇ ਕਾਰਨ ਤੋਂ ਕੌਣ ਇਨਕਾਰ ਕਰ ਸਕਦਾ ਹੈ?

ਸਿੱਖ ਕੌਮ ਅੰਦਰ ਵਿਦਿਆ ਦਾ ਘਾਟਾ ਨਹੀਂ, ਪਰ ਮੁਸੀਬਤ ਇਹ ਹੈ ਕਿ ਕੋਈ ਮਜ਼ਬੂਤ ਪ੍ਰਚਾਰਕ ਜਥੇਬੰਦੀ ਨਾ ਹੋਣ ਕਾਰਨ ਕੋਈ ਵੀ ਪੜ੍ਹਿਆ ਲਿਖਿਆ ਬੰਦਾ ਸਿੱਖ ਮਤ ਦੇ ਪ੍ਰਚਾਰ ਵਾਲੇ ਪਾਸੇ ਆਉਣ ਦੀ ਜੁਅਰਤ ਹੀ ਨਹੀਂ ਕਰਦਾ। ਕੁਝ ਟਾਂਵੇਂ-ਟਾਂਵੇਂ ਅਧਿਕਾਰੀ ਸੱਜਣਾਂ ਨੂੰ ਛੱਡ ਕੇ ਜੋ ਵੀ ਅਨਪੜ੍ਹ ਤੇ ਕੌਮ ਦਾ ਘਟੀਆ ਅੰਸ਼ ਹੈ, ਜੋ ਕਿਸੇ ਹੋਰ ਕੰਮ ਵਿਚ ਚਾਰ ਪੈਸੇ ਕਮਾ ਕੇ ਆਪਣਾ ਪੇਟ ਪਾਲਣ ਵਿਚ ਅਸਮਰੱਥ ਹੈ, ਉਹ ਸਾਡੇ ਮਹਾਨ ਸਿੱਖ ਮਤ ਦੀ ਪ੍ਰਚਾਰਕ ਜਥੇਬੰਦੀ ਵਿਚ ਆ ਸ਼ਾਮਲ ਹੋਇਆ ਹੈ। ਕੇਵਲ ਥੋੜ੍ਹੀ ਬਹੁਤ ਬਾਹਰਲੀ ਸ਼ਕਲ ਸਿੱਖ ਪ੍ਰਚਾਰਕਾਂ ਵਾਲੀ ਬਣਾ ਕੇ ਬਿਨਾਂ ਪ੍ਰਚਾਰਕ ਯੋਗਤਾ ਦੇ ਉਹ 'ਗਿਆਨੀ ਜੀ' ਬਣਨ ਵਿਚ ਕਾਮਯਾਬ ਹੋ ਗਿਆ ਹੈ। ਸ਼ਾਇਦ ਹੀ ਸੰਸਾਰ ਭਰ ਵਿਚ ਕਿਧਰੇ ਐਸੀ ਉਲਟ ਗੀਤ ਮਿਲੇ ਕਿ ਪੜ੍ਹੇ ਲਿਖੇ ਲੋਕਾਂ ਨਾਲ ਭਰੀ ਕੌਮ ਨੇ ਸਾਡੀ ਤਰ੍ਹਾਂ ਮਹਾਂ-ਅਨਪੜ੍ਹ ਪ੍ਰਚਾਰਕ ਪ੍ਰਚਾਰ ਲਈ ਜਾਂ ਆਪਣੇ ਵਿਚ ਉਪਦੇਸ਼ ਦੇਣ ਲਈ ਰੱਖੇ ਹੋਣ। ਪੁਰਾਣੇ ਬ੍ਰਾਹਮਣੀ ਮੱਤ ਦਾ ਬੇੜਾ ਗ਼ਰਕ ਕਰਨ ਵਿਚ ਜੋ ਯੋਗਦਾਨ ਉਹਨਾਂ ਦੇ ਅਨਪੜ੍ਹ ਤੇ ਖ਼ੁਦਗਰਜ਼ ਪੰਡਤਾਂ ਨੇ ਦਿੱਤਾ, ਸ਼ਾਇਦ ਉਸ ਤੋਂ ਵੱਧ ਉਹਨਾਂ ਦੇ ਵਿਰੋਧੀਆਂ ਨੇ ਵੀ ਨਾ ਦਿੱਤਾ ਹੋਵੇਗਾ।

ਸਾਡੇ ਨਾਮਧਰੀਕ ਪ੍ਰਚਾਰਕਾਂ ਪਾਸ ਦੁਨਿਆਵੀ ਵਿਦਿਆ ਨਾ ਹੋਣ ਦੇ ਨਾਲ ਨਾਲ ਧਾਰਮਕ ਵਿਦਿਆ ਵਿਚ ਵੀ ਬੁਰਾ ਹਾਲ ਹੈ। ਨਤੀਜੇ ਦੇ ਤੌਰ 'ਤੇ ਉਹ ਗੁਰਮਤਿ ਦੇ ਕਿਸੇ ਪੱਖ ਨੂੰ ਵੀ ਠੀਕ ਢੰਗ ਨਾਲ ਸਮਝਾਣੋਂ ਅਸਮਰਥ ਹਨ ਤੇ ਉਹ ਗ਼ਲਤ ਗੱਲਾਂ ਕਰਦੇ, ਗ਼ਲਤ ਸਾਖੀਆਂ ਸੁਣਾਉਂਦੇ ਤੇ ਗੁਰਮਤਿ ਵਿਰੁੱਧ ਅਸੂਲਾਂ ਦਾ ਗੁਰਮਤਿ ਦੇ ਨਾਮ ਹੇਠ ਪ੍ਰਚਾਰ ਕਰੀ ਜਾਂਦੇ ਹਨ।

ਕੋਈ ਵੇਲਾ ਸੀ ਜਦ ਗਸ਼ਤੀ ਫ਼ੌਜਾਂ ਚੁਣ ਚੁਣ ਕੇ ਸਿੱਖਾਂ ਨੂੰ ਕਤਲ ਕਰਨ ਦਾ ਟਿੱਲ ਲਾ ਰਹੀਆਂ ਸਨ, ਪਰ ਸਿੱਖ ਖ਼ਤਮ ਨਾ ਕੀਤੇ ਜਾ ਸਕੇ ਕਿਉਂਕਿ ਕੌਮ ਪਾਸ ਬਾਬਾ ਮਨੀ ਸਿੰਘ ਜੀ ਵਰਗੇ ਪੜ੍ਹੇ ਲਿਖੇ ਤੇ ਸੁੱਚੇ ਜੀਵਨ ਵਾਲੇ ਪ੍ਰਚਾਰਕ ਮੌਜੂਦ ਸਨ ਅਤੇ ਬਾਬਾ ਦੀਪ ਸਿੰਘ ਜੀ ਵਰਗੇ ਪ੍ਰਚਾਰਕ ਕੌਮ ਵਿਚ ਮੌਜੂਦ ਸਨ ਜੋ ਆਪਣੇ ਅਮਲੀ ਜੀਵਨ ਅਤੇ ਭਰਪੂਰ ਗੁਰਮਤਿ ਗਿਆਨ ਨਾਲ ਗੁਰਮਤਿ ਦਾ

ਪ੍ਰਚਾਰ ਕਰੀ ਜਾਂਦੇ ਸਨ। ਕੇਵਲ ਇੱਕ ਪੱਖ ਅਥਵਾ ਕੇਵਲ ਅਮਲੀ ਜੀਵਨ ਉੱਤੇ ਸਾਰਾ ਜ਼ੋਰ ਦੇਣ ਵਾਲੇ ਇਹ ਗੱਲ ਸੁਣ ਕੇ ਜ਼ਰੂਰ ਠਠੰਬਰ ਜਾਣਗੇ, ਕਿ ਬਾਬਾ ਦੀਪ ਸਿੰਘ ਜੀ ਨੇ ਅੱਤ ਬਿਖੜੇ ਅਤੇ ਉਖੜੇ ਦੌਰ ਵਿਚ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ-ਇਕ ਬੀੜ ਹਰੇਕ ਤਖ਼ਤ 'ਤੇ ਲਿਖ ਕੇ ਭਿਜਵਾਈ ਸੀ। ਜਿਸ ਦਾ ਮਨਸ਼ਾ ਕੇਵਲ ਗੁਰਮਤਿ ਪ੍ਰਚਾਰ ਹੀ ਸੀ। ਸਾਡੀ ਬਦਕਿਸਮਤੀ ਉਹ ਵੀ ਅੱਜ ਸਾਡੇ ਪਾਸ ਨਹੀਂ ਹਨ। ਗ੍ਰੰਥੀ ਸਿੰਘ ਦੀ ਮਹਾਨ ਪਦਵੀ ਨੂੰ ਪੁਰਾਤਨ ਸਿੱਖਾਂ ਵਿਚ "ਬਾਬੇ ਦਾ ਵਜ਼ੀਰ" ਕਹਿ ਕੇ ਸਨਮਾਨਿਆ ਜਾਂਦਾ ਰਿਹਾ ਹੈ, ਪਰ ਕੁਝ ਕੁ ਯੋਗ ਅਰ ਅਧਿਕਾਰੀ ਸੱਜਣਾਂ ਨੂੰ ਛੱਡ ਕੇ ਅੱਜ ਦੇ "ਬਾਬੇ ਦੇ ਵਜ਼ੀਰਾਂ" ਦੀ ਵਿਦਿਅਕ ਕਾਬਲੀਅਤ ਤੇ ਜੀਵਨ-ਪੱਧਰ ਦੇਖ ਕੇ ਅੱਖ ਬਦੋਬਦੀ ਰੱਤ ਦੇ ਹੰਝੂ ਕੇਰਨ 'ਤੇ ਮਜਬੂਰ ਹੋ ਜਾਂਦੀ ਹੈ। ਉਹਨਾਂ ਨੂੰ ਆਪਣੇ ਇਲਾਕੇ ਦੇ ਲੋਕਾਂ ਦੇ ਧਰਮ ਨਾਲ ਕੋਈ ਵਾਸਤਾ ਨਹੀਂ ਅਤੇ ਨੌਜੁਆਨ, ਬੱਚੇ ਤੇ ਅਗਲੀ ਪੀੜ੍ਹੀ ਅੱਜ ਕਿਧਰ ਜਾ ਰਹੀ ਹੈ ਇਸ ਨਾਲ ਉਹਨਾਂ ਦਾ ਕੋਈ ਸਰੋਕਾਰ ਨਹੀਂ। ਕੋਈ ਇਹਨਾਂ ਕੋਲੋਂ ਗੁਰਬਾਣੀ ਦੀ ਕਿਸੇ ਤੁਕ ਦਾ ਅਰਥ ਪੁੱਛੇ ਤਾਂ ਅੱਗੋਂ ਘੁੱਗੂ ਬਣ ਜਾਂਦੇ ਹਨ; ਸਿੱਖ ਜੀਵਨ ਮਰਯਾਦਾ ਬਾਰੇ ਕੁਝ ਪੁੱਛੋ, ਤਾਂ ਅੱਗੋਂ ਖਿਝਦੇ ਹਨ। ਅੱਜ ਦੇ ਨੌਜੁਆਨਾਂ ਦੀਆਂ ਸੌ ਖਾਮੀਆਂ ਕੱਢਦੇ ਰਹਿਣਗੇ, ਪਰ ਉਨ੍ਹਾਂ ਦੀਆਂ ਧਾਰਮਿਕ ਸਮੱਸਿਆਵਾਂ ਨੂੰ ਦਲੀਲ-ਭਰੇ ਢੰਗ ਨਾਲ ਸਮਝਾਣੋਂ ਉੱਕਾ ਇਨਕਾਰੀ ਹਨ। ਐਵੇਂ ਬੈਠੇ ਬੈਠੇ ਰੌਲਾ ਪਾਈ ਜਾਣਗੇ ਕਿ ਜ਼ਮਾਨਾ ਨਾਸਤਕ ਹੋ ਰਿਹਾ ਹੈ ਤੇ ਧਰਮ ਵਿਚ ਲੋਕਾਂ ਦਾ ਵਿਸ਼ਵਾਸ ਨਹੀਂ ਰਿਹਾ, ਪਰ ਖ਼ੁਦ ਸੁਧਾਰ ਲਈ ਕੋਈ ਅਮਲੀ ਯਤਨ ਨਹੀਂ ਕਰਨਗੇ।

ਗ੍ਰੰਥੀ ਸਿੰਘਾਂ ਦੇ ਨਾਲ-ਨਾਲ ਸਾਡੇ ਢਾਡੀ ਸਿੰਘਾਂ ਬਾਰੇ ਵਿਚਾਰ ਕਰਨ ਸਮੇਂ ਵੀ ਪੰਥ ਦਰਦੀ ਤਬਕੇ ਨੂੰ ਮਾਤਮ ਦੀ ਸਫ਼ ਹੀ ਵਿਛਾਣੀ ਪੈਂਦੀ ਹੈ। ਆਪਣੇ ਸਤਿਗੁਰਾਂ ਤੇ ਪੁਰਾਤਨ ਸਿੱਖ ਬਜ਼ੁਰਗਾਂ ਦੇ ਮਹਾਨ ਜੀਵਨ ਕਾਰਨਾਮੇ ਢੱਡ-ਸਾਰੰਗੀ ਦੇ ਮਿੱਠੇ ਤੇ ਦਿਲਖਿਚ ਸਾਜ਼ਾਂ ਦੀ ਆਵਾਜ਼ ਨਾਲ ਰਲਾ ਕੇ ਸਿੱਖ ਮਤ ਦੇ ਪ੍ਰਚਾਰ ਦਾ ਬੜਾ ਸੁੰਦਰ ਬਾਨ੍ਹਣੂ ਬੰਨ੍ਹਿਆ ਜਾ ਸਕਦਾ ਸੀ, ਪਰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਸਾਰੇ ਪੰਥ ਵਿਚ ਸ਼ਾਇਦ ਇੱਕ ਦਰਜਨ ਵੀ ਪੜ੍ਹੇ-ਲਿਖੇ ਢਾਡੀ ਜਥੇ (ਸਿਰਫ ਜਥੇ ਦਾ ਪ੍ਰਚਾਰਕ ਬੁਲਾਰਾ) ਨਹੀਂ ਹੋਣਗੇ। ਆਪਣੇ ਪੇਟ ਦੀ ਖਾਤਰ ਚੰਗੇ ਭਲੇ ਪ੍ਰਸੰਗਾਂ ਦਾ ਸਤਿਆਨਾਸ ਮਾਰ ਦਿੰਦੇ ਹਨ ਤੇ ਮਨਘੜਤ ਤੇ ਗੁਰਮਤਿ ਵਿਰੋਧੀ ਖਿਆਲਾਂ ਨਾਲ ਪ੍ਰਸੰਗਾਂ ਦਾ ਮਿਲਗੋਭਾ ਕਰਨੋਂ ਰੁਕਦੇ ਨਜ਼ਰ ਨਹੀਂ ਆਉਂਦੇ। ਅਜਿਹੀਆਂ ਸਾਖੀਆਂ ਤੇ ਪ੍ਰਸੰਗ ਸੁਣਾਉਂਦੇ ਹਨ ਕਿ ਸਿੱਖੀ ਲਈ ਪਿਆਰ ਤੇ ਸ਼ਰਧਾ ਪੈਦਾ ਹੋਣ ਦੀ ਥਾਂ ਅਰੁਚੀ ਜਿਹੀ ਪੈਦਾ ਹੋ ਜਾਂਦੀ ਹੈ। ਸਮੁੱਚੇ ਤੌਰ 'ਤੇ ਸਾਨੂੰ ਇਹ ਮੰਨਣਾ ਹੀ ਪੈਣਾ ਹੈ ਕਿ ਕੁਝ ਕੁ ਸੱਜਣਾਂ ਨੂੰ ਛੱਡ ਕੇ ਸਾਡੇ ਪ੍ਰਚਾਰਕਾਂ ਦਾ ਇਕ ਬਹੁਤ ਵੱਡਾ ਹਿੱਸਾ ਇਸ ਕੰਮ ਦੇ ਯੋਗ ਹੀ ਨਹੀਂ ਹੈ।

## (2) ਉੱਚਾ ਸੁੱਚਾ ਪਵਿੱਤਰ ਅਮਲੀ ਜੀਵਨ

ਰਹਿਣੀ-ਰਹਿਤ ਬਿਨਾਂ ਕੋਰੇ ਚੁੰਚ ਗਿਆਨ ਤੇ ਫੋਕੀ ਵਿਦਿਆ ਲਈ ਗੁਰਮਤਿ ਵਿਚ ਕੋਈ ਥਾਂ ਨਹੀਂ। "**ਅਵਰ ਉਪਦੇਸੈ ਆਪਿ ਨ ਕਰੈ**" ਵਾਲਾ ਸਿਲਸਿਲਾ ਸਿੱਖ ਮਤ ਵਿਚ ਪ੍ਰਵਾਣਿਤ ਨਹੀਂ। ਜਦ ਕੋਈ ਪ੍ਰਚਾਰਕ ਉਪਦੇਸ਼ ਕੁਝ ਹੋਰ ਦੇਵੇ, ਤੇ ਖ਼ੁਦ ਆਚਰਨ ਕੁਝ ਹੋਰ ਢੰਗ ਦਾ ਕਰੇ, ਤਾਂ ਉਸਦਾ ਚੰਗਾ ਅਸਰ ਲੋਕੀਂ ਕਿਵੇਂ ਕਬੂਲ ਸਕਦੇ ਹਨ? ਪ੍ਰੋ: ਗੁਰਮੁਖ ਸਿੰਘ ਜੀ, ਜੋ ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਸਨ, ਦੇ ਪਵਿੱਤਰ ਅਮਲੀ ਜੀਵਨ ਤੇ ਗਿਆਨ ਦਾ ਹੀ ਨਤੀਜਾ ਸੀ ਕਿ ਸਿੱਖੀ ਵਿਰੋਧੀ ਆਰੀਆ ਸਮਾਜੀ ਪ੍ਰਚਾਰਕਾਂ ਗਿ: ਦਿੱਤ ਸਿੰਘ, ਭਾਈ ਜਵਾਹਰ ਸਿੰਘ ਜੀ ਆਦਿ ਨੂੰ ਨਾ ਕੇਵਲ ਸਿੱਖੀ ਵੱਲ ਪ੍ਰੇਰਿਆ ਬਲਕਿ ਕੌਮ ਦੀ ਨਿਘਰਦੀ ਹਾਲਤ ਅੰਦਰ ਅਗਵਾਈ ਕਰਨ ਦੇ ਕਾਬਲ ਬਣਾਇਆ। ਪ੍ਰਚਾਰਕ ਲਈ ਪਵਿੱਤਰ ਅਮਲੀ ਜੀਵਨ ਕਿਤਨਾ ਲੋੜੀਂਦਾ ਹੈ ਤੇ ਗੁਰਬਾਣੀ ਇਸ ਲਈ ਕੀ ਵਿਧਾਨ ਕਰਦੀ ਹੈ, ਕੋਈ ਸੁੱਟ ਪਾਉਣ ਵਾਲੀ ਚੀਜ਼ ਨਹੀਂ। ਜੇ ਸਿੱਖ ਜਨਤਾ ਵਿਚ ਗੁਰਮਤਿ ਨੂੰ ਦ੍ਰਿੜਾਉਣ ਤੇ ਸੰਸਾਰ ਦੀ ਸਾਰੀ ਮਨੁੱਖਤਾ ਨੂੰ ਸਾਹਿਬ ਸਤਿਗੁਰੂ ਨਾਨਕ ਦੇਵ ਜੀ ਦੇ ਝੰਡੇ ਹੇਠ ਲਿਆਉਣ ਦਾ ਕੁਝ ਇਰਾਦਾ ਵੀ ਸਾਡੇ ਪ੍ਰਚਾਰਕਾਂ ਤੇ ਪ੍ਰਚਾਰਕ ਜਥੇਬੰਦੀਆਂ ਦਾ ਬਾਕੀ ਹੋਵੇ, ਤਾਂ ਰਹਿਣੀ-ਰਹਿਤ ਤੇ ਅਮਲੀ ਜੀਵਨ ਦੇ ਸਟੈਂਡਰਡ ਬਾਰੇ ਉਨ੍ਹਾਂ ਨੂੰ ਸਤਿਗੁਰਾਂ ਦੇ ਇਹਨਾਂ ਫ਼ੁਰਮਾਨਾਂ ਨੂੰ ਅਵੱਸ਼ ਵਿਚਾਰਨਾ ਪਵੇਗਾ :

**—ਹ੍ਰਿਦੈ ਕਪਟੁ ਮੁਖ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥**

*(ਸੋਰਠਿ, ਕਬੀਰ ਜੀ, ਪੰਨਾ ੬੫੬)*

**—ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ॥**
**ਜਮ ਪੁਰਿ ਬਾਧਾ ਚੋਟਾ ਖਾਵੈ॥** *(ਗਉੜੀ, ਮ: ੫, ਪੰਨਾ ੧੯੪)*

**—ਜਿਸ ਦੈ ਅੰਦਰਿ ਸਚੁ ਹੈ, ਸੋ ਸਚਾ ਨਾਮੁ ਮੁਖਿ ਸਚੁ ਅਲਾਏ॥**
**ਓਹੁ ਹਰਿ ਮਾਰਗਿ ਆਪਿ ਚਲਦਾ**
**ਹੋਰਨਾ ਨੋ ਹਰਿ ਮਾਰਗਿ ਪਾਏ॥** *(ਮ: ੪, ਪੰਨਾ ੧੪੦)*

**—ਬਿਖਿਆ ਮਾਤੇ ਭਰਮਿ ਭੁਲਾਏ**
**ਉਪਦੇਸੁ ਕਹਹਿ ਕਿਸੁ ਭਾਈ॥** *(ਰਾਮਕਲੀ, ਮ: ੩, ਪੰਨਾ ੯੦੯)*

**—ਕੜਛੀਆ ਫਿਰੰਨ੍ਹਿ ਸੁਆਉ ਨ ਜਾਣਨ੍ਹਿ ਸੁਞੀਆ॥**
**ਸੇਈ ਮੁਖ ਦਿਸੰਨ੍ਹਿ ਨਾਨਕ ਰਤੇ ਪ੍ਰੇਮ ਰਸਿ॥**

*(ਸਲੋਕ, ਮ: ੫, ਪੰਨਾ ੫੨੧)*

**—ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥**
**ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥ ੮॥**

*(ਸਲੋਕ, ਕਬੀਰ ਜੀ, ਮ: ੫, ਪੰਨਾ ੧੩੬੯)*

**—ਰਹਤ ਅਵਰ ਕਛੁ ਅਵਰ ਕਮਾਵਤ॥**
**ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥**
**ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥**
**ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥**

*(ਗਉੜੀ, ਸੁਖਮਨੀ, ਮ: ੫, ਪੰਨਾ ੨੬੯)*

ਨਿਜ ਸੁਆਰਥ ਦੀ ਪੂਰਤੀ ਕਰਨ ਹਿੱਤ ਜੋ ਪ੍ਰਚਾਰਕ ਪ੍ਰਚਾਰ ਕਰਦੇ ਹਨ, ਉਹ ਮੂੰਹੋਂ ਜਿਤਨਾ ਮਰਜ਼ੀ ਸੁੰਦਰ ਲੈਕਚਰ ਦਿੰਦੇ ਫਿਰਨ, ਸ੍ਰੋਤਿਆਂ ਉੱਤੇ ਉਸਦਾ ਬਹੁਤਾ ਅਸਰ ਨਾ ਹੋ ਸਕੇਗਾ। ਆਪਣੀ ਜ਼ਿੰਦਗੀ ਦੀਆਂ ਲੋੜਾਂ ਪੂਰੀਆਂ ਕਰਨ ਖ਼ਾਤਰ ਜਿਸ ਨੇ ਪ੍ਰਚਾਰਕ ਦਾ ਕਿੱਤਾ ਅਖ਼ਤਿਆਰ ਕਰ ਰੱਖਿਆ ਹੈ ਉਸਦੇ ਪਰਚਾਰ ਦਾ ਅਸਰ ਪੈਣਾ ਨਾਮੁਮਕਿਨ ਜਿਹੀ ਗੱਲ ਹੈ। ਉਹ ਜੇ ਮੂੰਹੋਂ ਕੁਝ ਹੋਰ ਬੋਲੇ ਤੇ ਖ਼ੁਦ ਚਲਣ ਕਿਸੇ ਹੋਰ ਢੰਗ ਦਾ ਕਰੇ, ਤਾਂ ਉਸਦੇ ਉਪਦੇਸ਼ ਅਥਵਾ ਪਰਚਾਰ ਦਾ ਅਸਰ ਕਿਵੇਂ ਪੈ ਸਕਦਾ ਹੈ? ਦੂਜਿਆਂ ਨੂੰ ਵਿਸ਼ੇ ਵਿਕਾਰਾਂ ਤੋਂ ਹੋੜਦਾ ਫਿਰੇ ਤੇ ਖ਼ੁਦ ਆਪਣੇ ਆਚਰਨ ਦਾ ਹੀ ਦੀਵਾਲਾ ਨਿਕਲਿਆ ਪਿਆ ਹੋਵੇ, ਸ਼ਰਾਬ ਤੇ ਵਿਭਚਾਰ ਵਿਚ ਇਕ ਗਿਰੇ ਬੰਦੇ ਦੀ ਤਰ੍ਹਾਂ ਫਸਿਆ ਹੋਵੇ, ਤਾਂ ਯਕੀਨਨ ਤੌਰ 'ਤੇ ਪਰਚਾਰ ਦਾ ਕੋਈ ਅਸਰ ਨਹੀਂ ਹੋ ਸਕੇਗਾ।

ਅਸੀਂ ਪਵਿੱਤਰ ਤੇ ਸੁੱਚੇ ਜੀਵਨ ਵਾਲੇ ਪ੍ਰਚਾਰਕਾਂ ਤੋਂ ਬਿਨਾਂ ਹੀ ਧਰਮ ਦੇ ਪ੍ਰੋਗਰਾਮ ਉਲੀਕਣ ਦਾ ਯਤਨ ਕਰਦੇ ਰਹਿੰਦੇ ਹਾਂ ਤੇ ਪਿਛਲੇ ਪੰਜਾਹ ਸਾਲਾਂ ਵਿਚ ਧਰਮ ਪ੍ਰਚਾਰ ਲਈ ਹੋਏ ਅਨੇਕਾਂ ਯਤਨਾਂ ਦੀ ਅਸਫ਼ਲਤਾ ਦਾ ਮੂਲ ਕਾਰਨ ਵੀ ਉੱਚੇ-ਸੁੱਚੇ ਪਵਿੱਤਰ ਅਮਲੀ ਜੀਵਨ ਦੀ ਘਾਟ ਹੀ ਰਿਹਾ ਹੈ। ਅੱਜ ਸਾਡੇ ਪ੍ਰਚਾਰਕਾਂ ਵਿਚ ਅਯੋਗ ਤੇ ਲਾਲਚੀ ਬੰਦਿਆਂ ਦੀ ਭਰਮਾਰ ਹੈ ਜੋ ਖ਼ੁਦ ਅਤੀ ਢਿੱਲੀ ਰਹਿਣੀ ਦੇ ਮਾਲਕ ਹਨ, ਗੁਰਬਾਣੀ ਦੇ ਆਸ਼ਿਆਂ ਤੋਂ ਬਿਲਕੁਲ ਵਿਰੁੱਧ ਜੀਵਨ ਜਿਊਣ ਵਾਲੇ ਹਨ, ਉਹਨਾਂ ਦੇ ਪ੍ਰਚਾਰ ਤੋਂ ਕੌਮ ਲਈ ਬਹੁਤੀ ਆਸ ਉਮੀਦ ਨਹੀਂ ਰੱਖੀ ਜਾ ਸਕਦੀ। ਕੌਮ ਨੂੰ ਧਾਰਮਿਕ ਅਗਵਾਈ ਦੇਣੀ ਤਾਂ ਦੂਰ ਰਹੀ, ਐਸੇ ਪ੍ਰਚਾਰਕਾਂ ਦੇ ਆਪਣੇ ਹਾਲਾਤ ਖ਼ਤਰਨਾਕ ਹਨ। ਚਾਹੀਦਾ ਤਾਂ ਇਹ ਸੀ ਕਿ ਸਾਡੇ ਪ੍ਰਚਾਰਕ "**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥ ਬਿਧਵਾ ਕਸ ਨ ਭਈ ਮਹਤਾਰੀ॥**" ਦੇ ਹੁਕਮਾਂ ਅਨੁਸਾਰ ਆਪਣੇ ਜੀਵਨ ਰਾਹੀਂ ਘੱਟੋ-ਘੱਟ ਆਪਣੇ ਬੱਚਿਆਂ ਨੂੰ ਹੀ ਪ੍ਰਚਾਰ ਦੀ ਲਾਈਨ ਲਈ ਤਿਆਰ ਕਰਦੇ, ਪਰ ਇਸਦੇ ਉਲਟ ਉਹ ਆਪਣੇ ਬੱਚਿਆਂ ਨੂੰ ਇਸ ਪਾਸੇ ਜਾਣ ਹੀ ਨਹੀਂ ਦਿੰਦੇ। ਕੌਮ ਦੇ ਪ੍ਰਚਾਰਕਾਂ ਵਿਚ ਪਵਿੱਤਰ ਅਮਲੀ ਜੀਵਨ ਦੀ ਸਥਾਪਨਾ ਲਈ ਸਭ ਪੰਥ ਦਰਦੀਆਂ ਨੂੰ ਅੱਜ ਉਚੇਚਾ ਧਿਆਨ ਦੇਣਾ ਚਾਹੀਦਾ ਹੈ।

### (3) ਧਰਮ ਪ੍ਰਚਾਰ ਲਈ ਸੱਚੀ ਤੇ ਤੀਬਰ ਲਗਨ

ਪ੍ਰਚਾਰਕ ਦੀ ਉੱਚੀ ਵਿਦਿਅਕ ਯੋਗਤਾ ਤੇ ਪਵਿੱਤਰ ਅਮਲੀ ਜੀਵਨ ਹੀ ਧਰਮ ਪ੍ਰਚਾਰ ਦੀ ਸਫ਼ਲਤਾ ਲਈ ਕਾਫ਼ੀ ਨਹੀਂ। ਪ੍ਰਚਾਰ ਵਿਚ ਪੂਰੀ ਸਫ਼ਲਤਾ ਹਾਸਲ ਕਰਨ ਲਈ ਪ੍ਰਚਾਰਕ ਅੰਦਰ ਸੱਚੀ ਤੇ ਤੀਬਰ ਮਿਸ਼ਨਰੀ ਸਪਿਰਟ ਦਾ ਹੋਣਾ ਵੀ ਜ਼ਰੂਰੀ ਹੈ। ਪ੍ਰਚਾਰ ਲਈ ਇਹ ਸਪਿਰਟ ਜਾਂ ਲਗਨ ਹਰ ਗੁਰਸਿੱਖ ਅੰਦਰ ਹੋਣੀ ਚਾਹੀਦੀ ਹੈ। ਪਰ ਪ੍ਰਚਾਰਕ ਅੰਦਰ ਤਾਂ ਪ੍ਰਚਾਰ ਲਈ ਸੱਚੀ ਤੇ ਤੀਬਰ ਲਗਨ ਦਾ ਹੋਣਾ ਬਹੁਤ ਜ਼ਰੂਰੀ ਹੈ।

ਗੁਰਬਾਣੀ ਵਿਚ ਪ੍ਰਚਾਰ ਲਈ ਤੀਬਰ ਲਗਨ ਰੱਖਣ ਵਾਲੇ ਤੇ ਪ੍ਰਚਾਰ ਦੀ ਸੇਵਾ ਵਿਚ ਜੀਵਨ ਲਾਉਣ ਵਾਲਿਆਂ ਨੂੰ ਇੱਜ਼ਤ-ਆਦਰ ਦੀ ਨਜ਼ਰ ਨਾਲ ਦੇਖਿਆ ਗਿਆ ਹੈ। ਧਰਮ ਪ੍ਰਚਾਰ ਕਰਨ ਵਾਲੇ ਜਿਊੜਿਆਂ ਨੂੰ 'ਪਰਉਪਕਾਰੀ' ਪਦ ਨਾਲ ਸਨਮਾਨਿਆ ਗਿਆ ਹੈ। ਫਿਰ ਸਮਝ ਨਹੀਂ ਆਉਂਦੀ ਕਿ ਸਾਡੀ ਸਾਰੀ ਕੌਮ ਵਿਚ, ਸਾਡੀਆਂ ਨਾਮਧਰੀਕ ਪਰਚਾਰਕ ਜਥੇਬੰਦੀਆਂ ਵਿਚ ਤੇ ਸਾਡੇ ਪ੍ਰਚਾਰਕਾਂ ਵਿਚ ਪ੍ਰਚਾਰ ਲਈ ਕੋਈ ਲਗਨ, ਹੁੱਬ ਜਾਂ ਤੜਪ ਕਿਉਂ ਨਹੀਂ? ਇਹ ਕਹਿਣਾ ਕਿ ਧਰਮ ਪ੍ਰਚਾਰ ਸਾਡੇ ਕਰਨ ਨਾਲ ਨਹੀਂ ਹੋ ਜਾਣਾ, ਇਹ ਵਾਹਿਗੁਰੂ ਜਾਂ ਸਤਿਗੁਰੂ ਦਾ ਕੰਮ ਹੈ, ਉਹ ਆਪੇ ਕਰਨਗੇ, ਆਦਿਕ ਠੀਕ ਗੱਲਾਂ ਨਹੀਂ ਤੇ ਹੇਰਾ-ਫੇਰੀਆਂ ਨਾਲ ਪ੍ਰਚਾਰ ਨਹੀਂ ਹੋ ਸਕਦਾ। ਖ਼ੁਦ ਉੱਦਮ ਨਾ ਕਰਨ ਦੀ ਨੀਤੀ ਉੱਤੇ ਗ਼ਲਤ ਗੱਲਾਂ ਨਾਲ ਪਰਦੇ ਪਾਉਣੇ ਕੌਮ ਲਈ ਨੁਕਸਾਨਦੇਹ ਸਾਬਤ ਹੋਣਗੇ। ਧਰਮ ਪ੍ਰਚਾਰ ਲਈ ਯਤਨ ਕਰਨ ਨਾਲ ਹੀ ਧਰਮ ਪ੍ਰਚਾਰ ਹੋ ਸਕੇਗਾ; ਹੇਰਾ-ਫੇਰੀਆਂ ਨਾਲ ਨਹੀਂ।

ਜੇ ਬਿਨਾਂ ਯਤਨ ਦੇ ਹੀ ਬੈਠੇ-ਬੈਠੇ ਜੋਤ ਨਾਲ ਜੋਤ ਜਲਾ ਕੇ ਅਥਵਾ ਜਲਦੇ ਦੀਵੇ ਤੋਂ ਬੁਝਿਆ ਦੀਵਾ ਜਲਾਉਣ ਨਾਲ ਹੀ ਧਰਮ-ਪ੍ਰਚਾਰ ਹੋ ਸਕਦਾ ਤਾਂ ਸਾਹਿਬ ਸਤਿਗੁਰੂ ਨਾਨਕ ਦੇਵ ਜੀ ਪ੍ਰਚਾਰ ਖ਼ਾਤਰ ਦੇਸ਼ ਦੇਸ਼ਾਂਤਰਾਂ ਦਾ ਦੌਰਾ ਨਾ ਕਰਦੇ, ਤੇ ਘਰ ਬੈਠਿਆਂ ਹੀ ਜੋਤ ਨਾਲ ਜੋਤ ਜਲਾ ਕੇ ਕੁੱਲ ਲੁਕਾਈ ਨੂੰ ਸੱਚ ਧਰਮ ਨਾਲ ਜੋੜ ਦਿੰਦੇ। ਆਖ਼ਰ ਉਹਨਾਂ ਤੋਂ ਵੱਧ ਹੋਰ ਕਿਹੜੀ ਉੱਚੀ ਤੇ ਉੱਤਮ ਜੋਤ ਹੋ ਸਕਦੀ ਹੈ? ਇਹ ਠੀਕ ਹੈ ਕਿ ਕੇਵਲ ਜਗਦਾ ਦੀਵਾ ਹੀ ਅੱਗੇ ਬੁਝੇ ਦੀਵੇ ਨੂੰ ਜਗਾ ਸਕੇਗਾ, ਪਰ ਇਸਦੇ ਨਾਲ ਨਾਲ ਜਗਦੇ ਦੀਵੇ ਵਿਚ (ਪ੍ਰਚਾਰਕ ਵਿਚ) ਪ੍ਰਚਾਰ ਲਈ ਸੱਚੀ ਲਗਨ, ਤੜਪ ਅਰ ਉਦਮ ਦੀ ਲੋੜ ਵੀ ਹੈ। ਪ੍ਰਚਾਰਕ ਲਗਨ ਪੈਦਾ ਕਰਨ ਲਈ ਗੁਰਬਾਣੀ ਦੇ ਇਹ ਪਾਵਨ ਫ਼ੁਰਮਾਨ ਧਿਆਨ ਮੰਗਦੇ ਹਨ :

**—ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ**
**ਉਪਦੇਸੁ ਕਰਹਿ ਪਰਉਪਕਾਰਿਆ॥** *(ਮ: ੪, ਪੰਨਾ ੩੧੧)*

**—ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ॥**
**ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ**

ਅਵਰਾ ਆਖਿ ਸੁਨਾਵਣਿਆ॥ *(ਮਾਝ, ਮ: ੩, ਪੰਨਾ ੧੧੮)*

—ਆਪਿ ਜਪਹੁ ਅਵਰਾ ਨਾਮੁ ਜਪਾਵਹੁ॥

*(ਗਉੜੀ, ਸੁਖਮਨੀ, ਮ: ੫, ਪੰਨਾ ੨੮੯)*

ਜਗਦੇ ਦੀਵੇ ਨਾਲ ਹੋਰ ਦੀਵੇ ਜਗਾਣ ਦੇ ਪਰਮਾਣ ਦਾ ਗ਼ਲਤ ਇਸਤੇਮਾਲ ਕਰਨ ਵਾਲੇ ਸੱਜਣਾਂ ਦੇ ਚਰਨਾਂ ਵਿਚ ਪ੍ਰਚਾਰਕ ਲਗਨ ਦੀ ਮਹਾਨਤਾ ਦੀ ਵਕਾਲਤ ਵਿਚ ਇਕ ਵਿਚਾਰ ਪੇਸ਼ ਹੈ। ਇਹ ਤਾਂ ਸਾਰੇ ਮੰਨਦੇ ਹਨ ਕਿ ਪੁਰਾਤਨ ਸਿੱਖ ਬੜੀ ਸੁੱਚੀ ਕਰਨੀ ਦੇ ਮਾਲਕ ਸਨ। ਸੰਸਾਰ ਭਰ ਦੇ ਇਤਿਹਾਸ ਵਿਚ ਸ਼ਾਇਦ ਹੀ ਐਸੇ ਕੁਰਬਾਨੀ ਦੇ ਪੁਤਲੇ ਤੇ ਧਰਮ ਦੀਆਂ ਸੱਚੀਆਂ ਸ਼ਖਸੀਅਤਾਂ ਇਤਨੀ ਵਧੇਰੇ ਗਿਣਤੀ ਵਿਚ ਮਿਲ ਸਕਣ, ਜਿਤਨੀਆਂ ਕਿ ਅਠਾਰ੍ਹਵੀਂ ਸਦੀ ਦੇ ਸਿੱਖ ਇਤਿਹਾਸ ਨੇ ਦਿੱਤੀਆਂ ਹਨ। ਇਹ ਗੁਰਸਿੱਖ, ਧਰਮ ਦਾ ਬਹੁਤ ਚੰਗਾ ਗਿਆਨ ਵੀ ਰੱਖਦੇ ਸਨ ਤੇ ਮਹਾਂ ਪਵਿੱਤਰ ਅਮਲੀ ਜੀਵਨ ਦੇ ਵੀ ਮਾਲਕ ਸਨ। ਫਿਰ ਸਵਾਲ ਪੈਦਾ ਹੁੰਦਾ ਹੈ ਕਿ ਉਨ੍ਹਾਂ ਤੋਂ ਬਾਅਦ ਧਰਮ ਦੇ ਪ੍ਰਚਾਰ ਨੂੰ ਡੱਕਾ ਕਿਵੇਂ ਲੱਗ ਗਿਆ? ਇਹਨਾਂ ਜਗਦੇ ਦੀਵਿਆਂ ਤੋਂ ਹੋਰ ਅੱਗੇ ਦੀਵੇ ਜਗਣੇ ਬੰਦ ਕਿਵੇਂ ਹੋ ਗਏ? ਜੋਤ ਨਾਲ ਹੋਰ ਨਵੀਆਂ ਜੋਤਾਂ ਜਗਣੋਂ ਰੁਕ ਕਿਵੇਂ ਤੇ ਕਿਉਂ ਗਈਆਂ? ਉਹਨਾਂ ਦਾ ਜੀਵਨ ਗਿਆਨ ਭਰਪੂਰ ਤੇ ਅਸੂਲਾਂ 'ਤੇ ਪੂਰਾ ਉਤਰਨ ਦੇ ਬਾਵਜੂਦ ਇਕ ਸਟੇਜ ਐਸੀ ਆ ਗਈ ਕਿ ਸਿੱਖ ਧਰਮ ਦਾ ਪ੍ਰਚਾਰ ਹੋਰ ਅੱਗੇ ਹੋਣੋਂ ਰੁਕ ਗਿਆ। ਕੀ ਕਾਰਨ ਸੀ? ਕਾਰਨ ਇਹੋ ਸੀ ਕਿ ਐਸੇ ਸਮੇਂ ਉਹਨਾਂ ਦੀ ਪੂਰੀ ਲਗਨ ਸਿੱਖੀ ਨੂੰ ਪੁਲੀਟੀਕਲ ਖ਼ਤਰਿਆਂ ਤੋਂ ਬਚਾਉਣ 'ਤੇ ਲੱਗੀ ਹੋਈ ਸੀ, ਤੇ ਉਹ ਖ਼ੁਦ ਉੱਚਾ ਸੁੱਚਾ ਗੁਰਸਿੱਖੀ ਜੀਵਨ ਜਿਊਣ ਦੇ ਬਾਵਜੂਦ ਇੱਕ ਜਾਂ ਦੂਜੇ ਕਾਰਨਾਂ ਕਰਕੇ ਸਿੱਖੀ ਦੇ ਪ੍ਰਚਾਰ ਦੇ ਕੰਮ ਵਿਚ ਬਹੁਤਾ ਹਿੱਸਾ ਨਹੀਂ ਸਨ ਲੈ ਸਕਦੇ। ਉਸ ਸਮੇਂ ਪ੍ਰਚਾਰ ਕਰਨ ਦੇ ਹਾਲਾਤ ਹੀ ਨਹੀਂ ਸਨ ਰਹੇ ਤੇ ਐਸੀ ਹਾਲਤ ਵਿਚ ਪ੍ਰਚਾਰਕ ਲਗਨ ਦਾ ਕਇਮ ਰਹਿਣਾ ਵੀ ਸੰਭਵ ਨਹੀਂ ਸੀ ਰਿਹਾ।

ਸਾਡੇ ਅੰਦਰ ਇਸ ਗੱਲ ਦਾ ਪ੍ਰਚਾਰ ਬੜੇ ਜ਼ੋਰਦਾਰ ਢੰਗ ਨਾਲ ਕਰ ਦਿੱਤਾ ਗਿਆ ਹੈ ਕਿ ਪ੍ਰਚਾਰ ਲਈ ਕੇਵਲ ਉੱਚਾ ਸੁੱਚਾ ਜੀਵਨ ਹੀ ਕਾਫ਼ੀ ਹੈ ਤੇ ਉਸ ਦੀ ਖ਼ੁਸ਼ਬੂ ਨਾਲ ਸਿੱਖੀ ਆਪੇ ਫੈਲ ਜਾਵੇਗੀ। ਪ੍ਰਚਾਰ ਲਈ ਉੱਚੇ ਸੁੱਚੇ ਜੀਵਨ ਦੀ ਲੋੜ ਬਾਰੇ ਤਾਂ ਉੱਤੇ ਜ਼ਿਕਰ ਕਰ ਹੀ ਚੁੱਕੇ ਹਾਂ ਪਰ ਇਨ੍ਹਾਂ ਸਤਰਾਂ ਰਾਹੀਂ ਪੰਥ-ਦਰਦੀਆਂ ਦੇ ਚਰਨਾਂ ਵਿਚ ਨਿਮਰਤਾ ਸਹਿਤ ਇਹ ਅਰਜ਼ ਕਰਦੇ ਹਾਂ ਕਿ ਪ੍ਰਚਾਰ ਵਿਚ ਸਫ਼ਲਤਾ ਪ੍ਰਾਪਤ ਕਰਨ ਲਈ ਵਿਦਿਅਕ ਯੋਗਤਾ ਤੇ ਸੁੱਚਾ ਪਵਿੱਤਰ ਜੀਵਨ ਹੀ ਕਾਫ਼ੀ ਨਹੀਂ। ਜਗਦੇ ਦੀਵੇ ਤੋਂ ਬੁਝਿਆ ਦੀਵਾ ਜਗਾਉਣ ਵਾਲੀ ਬਾਤ ਦੀ ਚਰਚਾ ਅਨੇਕਾਂ ਚੁੰਚ-ਗਿਆਨੀ ਆਮ ਕਰਦੇ ਦੇਖੇ ਜਾਂਦੇ ਹਨ ਤੇ ਇਸ ਪ੍ਰਮਾਣ ਦੀ ਨਾਜਾਇਜ਼ ਵਰਤੋਂ ਕਰਕੇ ਉਹ ਪ੍ਰਚਾਰ ਲਈ ਲਾਜ਼ਮੀ ਤੌਰ 'ਤੇ ਲੋੜੀਂਦੀ ਸੱਚੀ ਪ੍ਰਚਾਰਕ ਲਗਨ ਬਾਰੇ ਸੋਚਣ ਤਕ ਲਈ ਤਿਆਰ ਨਹੀਂ ਹੁੰਦੇ।

ਸਾਡੇ ਲੋਕਾਂ ਦਾ ਉੱਚੇ ਤੋਂ ਉੱਚਾ ਧਾਰਮਕ ਨਿਸ਼ਾਨਾ ਕੇਵਲ ਖ਼ੁਦ ਚੰਗਾ ਧਰਮੀ ਜੀਵਨ ਜਿਊਣ ਤਕ ਹੀ ਮਹਿਦੂਦ ਹੈ। ਸਾਡੇ ਲੋਕਾਂ ਵਿਚ ਗੁਰਬਾਣੀ ਨੂੰ, ਗੁਰਮਤਿ ਅਸੂਲਾਂ ਨੂੰ ਅਤੇ ਸਤਿਗੁਰਾਂ ਦੇ ਜੀਵਨ ਕਾਰਨਾਮਿਆਂ ਨੂੰ ਸਾਰੀ ਮਨੁੱਖਤਾ ਤਕ ਪੁਚਾਉਣ ਲਈ ਕੋਈ ਹੁੱਬ ਨਹੀਂ, ਕੋਈ ਲਗਨ ਨਹੀਂ ਤੇ ਕੋਈ ਉਤਸ਼ਾਹ ਨਹੀਂ। ਇਹੋ ਕਾਰਨ ਹੈ ਕਿ ਪ੍ਰਚਾਰ ਦੇ ਪੇਸ਼ੇ ਨੂੰ ਸਾਡੀ ਕੌਮ ਵਿਚ ਇੱਜ਼ਤ ਨਾਲ ਨਹੀਂ ਵੇਖਿਆ ਗਿਆ ਤੇ ਨਾ ਇਸ ਸੇਵਾ ਨੂੰ ਅੱਜ ਵੀ ਕੋਈ ਉਤਸ਼ਾਹ ਨਾਲ ਅਪਨਾਉਂਦਾ ਨਜ਼ਰ ਆਉਂਦਾ ਹੈ। ਵੈਸੇ ਤਾਂ ਗੁਰਬਾਣੀ ਨੂੰ ਨਾ ਠੀਕ ਤਰ੍ਹਾਂ ਅਸੀਂ ਖ਼ੁਦ ਸਮਝਣ ਵਿਚ ਕਾਮਯਾਬ ਹੋਏ ਹਾਂ, ਤੇ ਨਾ ਹੀ ਇਸ ਨੂੰ ਅਸੀਂ ਆਪਣੀ ਜ਼ਿੰਦਗੀ ਵਿਚ ਅਪਨਾਉਣ ਲਈ ਹੀ ਤਿਆਰ ਨਜ਼ਰ ਆਉਂਦੇ ਹਾਂ। ਪਰ ਜੇ ਥੋੜ੍ਹਾ ਬਹੁਤ ਕੀਤਾ ਵੀ, ਤਾਂ ਅਸੀਂ ਖ਼ੁਦ ਥੋੜ੍ਹੀ ਬਹੁਤ ਗੁਰਬਾਣੀ ਪੜ੍ਹ ਕੇ ਹੀ ਸੰਤੁਸ਼ਟ ਹੋ ਗਏ।

ਕਾਸ਼! ਅੱਜ ਸਾਡੇ ਵਿਚ ਵੀ ਪ੍ਰਚਾਰ ਲਈ ਪੱਕੀ ਤੇ ਤੀਬਰ ਲਗਨ ਰੱਖਣ ਵਾਲਾ ਕੋਈ ਵਿਵੇਕਾਨੰਦ ਜਨਮ ਲੈਂਦਾ ਜੋ ਗੁਰਮਤਿ ਦੀ ਮਹਾਨ ਆਵਾਜ਼ ਨੂੰ ਲੋਕਾਂ ਤੱਕ ਪੁਚਾਉਣ ਦਾ ਉਪਰਾਲਾ ਕਰਦਾ। ਆਪਣੇ ਮਤ ਦੇ ਪ੍ਰਚਾਰ ਲਈ ਜੋ ਮਹਾਨ ਤੇ ਦ੍ਰਿੜ੍ਹ ਲਗਨ ਮਿਰਜ਼ਈ ਅਹਿਮਦੀਆਂ ਦੇ ਆਮ ਕਾਰੋਬਾਰੀ ਸੱਜਣਾਂ ਨੇ ਦਿਖਲਾਈ ਹੈ, ਕਾਸ਼! ਕਿਤੇ ਇਤਨੀ ਲਗਨ ਸਾਡੇ ਆਮ ਗੁਰਸਿੱਖਾਂ ਵਿਚ ਨਾ ਸਹੀ ਸਾਡੇ ਪ੍ਰਚਾਰਕ ਤਬਕੇ ਵਿਚ ਹੀ ਪੈਦਾ ਹੋ ਜਾਂਦੀ। ਸਿੱਖ ਧਰਮ ਨੂੰ ਸਰਬੱਤ ਦੇ ਭਲੇ ਹਿਤ ਸੱਚ ਧਰਮ ਦੇ ਰੂਪ ਵਿਚ ਜਗਤ ਵਿਚ ਫੈਲਾਉਣ ਲਈ ਅਸੀਂ ਰਾਜ-ਸ਼ਕਤੀ ਦੇ ਰੂਪ ਵਿਚ ਸਿੱਖਾਂ ਦੇ ਅਸ਼ੋਕ, ਕਨਿਸ਼ਕ ਜਾਂ ਹਰਸ਼ਵਰਧਨ ਦੀ ਖਾਹਿਸ਼ ਨਾ ਵੀ ਕਰੀਏ, ਪਰ ਕੁਮਾਰਲ ਭੱਟ ਤੇ ਸੁਆਮੀ ਸ਼ੰਕਰਾਚਾਰਯ ਵਰਗੇ ਪ੍ਰਚਾਰ ਲਈ ਤੀਬਰ ਲਗਨ ਰੱਖਣ ਵਾਲੇ ਪ੍ਰਚਾਰਕਾਂ ਦੀ ਖਾਹਿਸ਼ ਰੱਖਣ ਵਿਚ ਤਾਂ ਪੂਰੀ ਤਰ੍ਹਾਂ ਹੱਕ-ਬਜਾਨਬ ਹਾਂ। ਕਦੀ ਕੁਮਾਰਿਲ ਨੇ ਵੀ ਆਪਣੇ ਪਿਤਾ ਤੋਂ ਆਪਣੇ ਮਤ ਦੀ ਦੁਰਦਸ਼ਾ ਦੀ ਵਿਥਿਆ ਸੁਣ ਕੇ ਪ੍ਰਚਾਰ ਦੇ ਕੰਮ ਨੂੰ ਹੱਥ ਪਾਇਆ ਸੀ, ਤੇ ਆਪਣੇ ਧਰਮ ਦੇ ਨਾਲ ਬੁੱਧ ਮਤ ਦੀ ਚੰਗੀ ਤਰ੍ਹਾਂ ਤਾਲੀਮ ਹਾਸਲ ਕਰਨ ਤੋਂ ਬਾਅਦ ਥਾਂ-ਥਾਂ ਸ਼ਾਸਤਰਾਰਥਾਂ ਜਾਂ ਗਿਆਨ ਭੇੜਾਂ ਵਿਚ ਬੁੱਧ ਵਿਦਵਾਨਾਂ ਨੂੰ ਹਰਾ ਕੇ ਆਪਣੇ ਮੱਤ ਦਾ ਬੋਲਬਾਲਾ ਕੀਤਾ ਸੀ। ਪੰਥ ਦਰਦੀਆਂ ਨੂੰ ਅੱਜ ਯਤਨ ਕਰਨਾ ਚਾਹੀਦਾ ਹੈ ਕਿ ਲਗਨ ਵਾਲੇ ਪ੍ਰਚਾਰਕ ਕੌਮ ਵਿਚ ਪੈਦਾ ਕੀਤੇ ਜਾਣ ਤੇ ਉਨ੍ਹਾਂ ਨੂੰ ਉਤਸ਼ਾਹ ਦਿੱਤਾ ਜਾਏ। ਧਰਮ ਪ੍ਰਚਾਰ ਉਹ ਪ੍ਰਚਾਰਕ ਹੀ ਕਰ ਸਕਣਗੇ, ਜਿਨ੍ਹਾਂ ਵਿਚ ਪ੍ਰਚਾਰ ਲਈ ਸੱਚੀ ਲਗਨ ਹੋਵੇਗੀ। ਮਾਇਆ ਇਕੱਠੀ ਕਰਨ ਦੇ ਇੱਕ ਮਾਤਰ ਨਿਸ਼ਾਨੇ ਨੂੰ ਧਾਰਨ ਕਰਨ ਵਾਲੇ ਪ੍ਰਚਾਰਕ ਕੌਮ ਦਾ ਬਹੁਤਾ ਕੁਝ ਸੁਆਰ ਨਾ ਸਕਣਗੇ।

### *(4) ਚੰਗਾ ਪ੍ਰਭਾਵ ਦੇਣ ਦੀ ਯੋਗਤਾ*

ਜੇ ਪ੍ਰਚਾਰਕ ਵਿਦਵਾਨ ਵੀ ਹੋਵੇ, ਪਵਿੱਤਰ ਜੀਵਨ ਦਾ ਧਾਰਨੀ ਵੀ ਹੋਵੇ, ਪ੍ਰਚਾਰ ਲਈ ਸੱਚੀ ਤੇ ਪੱਕੀ ਲਗਨ ਵੀ ਰੱਖਦਾ ਹੋਵੇ, ਤਾਂ ਵੀ ਕਈ ਮੌਕਿਆਂ

'ਤੇ ਚੰਗਾ ਪ੍ਰਭਾਵ ਦੇਣ ਦੀ ਯੋਗਤਾ ਨਾ ਹੋਣ ਕਾਰਨ ਆਪਣੇ ਯਤਨਾਂ ਵਿਚ ਅਸਫ਼ਲ ਹੋ ਜਾਂਦਾ ਹੈ। ਆਮ ਤੌਰ 'ਤੇ ਉਪਰਲੇ ਤਿੰਨ ਗੁਣ ਹੋਣ ਦੀ ਹਾਲਤ ਵਿਚ ਕੁਦਰਤੀ ਤੌਰ 'ਤੇ ਪ੍ਰਭਾਵ ਦਾ ਗੁਣ ਪੈਦਾ ਹੋ ਜਾਂਦਾ ਹੈ ਪਰ ਫਿਰ ਵੀ ਪ੍ਰਚਾਰਕ ਦੇ ਹੋਰ ਕਈ ਗੁਣ, ਉਸਦੇ ਉਠਣ ਬੈਠਣ ਤੇ ਬੋਲਣ ਚਾਲਣ ਦੇ ਢੰਗ, ਉਸਦੀ ਮਾਲੀ ਹਾਲਤ ਤੇ ਸਮਾਜਕ ਪੋਜ਼ੀਸ਼ਨ ਤੇ ਉਸਦੀ ਸਰਪ੍ਰਸਤ ਪ੍ਰਚਾਰਕ ਜਥੇਬੰਦੀ ਵੀ ਉਸਦੀ ਸ਼ਖ਼ਸੀਅਤ ਦੇ ਪ੍ਰਭਾਵ ਉੱਤੇ ਆਪਣਾ ਚੰਗਾ ਜਾਂ ਮਾੜਾ ਅਸਰ ਅਵੱਸ਼ ਪਾਉਂਦੇ ਹਨ। ਇਸ ਗੱਲੋਂ ਤਾਂ ਸਾਡਾ ਪ੍ਰਚਾਰਕ ਬਹੁਤ ਹੀ ਗਿਆ ਗੁਜ਼ਰਿਆ ਹੈ। ਉਸਦੀ ਮਾਇਕ ਹਾਲਤ ਤੇ ਸਮਾਜਕ ਰੁਤਬਾ ਆਮ ਤੌਰ 'ਤੇ ਬਹੁਤ ਖਸਤਾ ਹੈ। ਈਸਾਈ ਮਿਸ਼ਨਰੀਆਂ ਨਾਲ ਆਪਣੇ ਰਾਗੀ-ਢਾਡੀ ਆਦਿਕ ਪ੍ਰਚਾਰਕ ਸਾਹਿਬਾਨ ਦਾ ਟਾਕਰਾ ਕਰਨ ਉੱਤੇ ਆਪਣੇ ਪ੍ਰਚਾਰ ਪ੍ਰਬੰਧ ਦਾ ਨਾਕਸ ਹੋਣਾ ਸਾਹਮਣੇ ਨਜ਼ਰ ਆਉਣ ਲੱਗ ਜਾਂਦਾ ਹੈ। ਹੋਰ ਕੌਮਾਂ, ਨਸਲਾਂ ਤੇ ਬਰਾਦਰੀਆਂ ਵਿਚ ਸਿੱਖ ਧਰਮ ਦਾ ਪ੍ਰਚਾਰ ਕਰਨ ਦੀ ਪਰਪਾਟੀ ਤਾਂ ਅਜੇ ਸਿੱਖ ਪ੍ਰਚਾਰਕਾਂ ਨੇ ਅਪਨਾਈ ਹੀ ਨਹੀਂ ਤੇ ਉਹਨਾਂ ਦਾ ਜੋ ਵੀ ਪ੍ਰਚਾਰ ਖੇਤਰ ਜਾਂ ਪ੍ਰਚਾਰ ਫ਼ੀਲਡ ਹੈ, ਉਸ ਵਿਚ ਵੀ ਅਨੇਕਾਂ ਕਾਰਨਾਂ ਕਰਕੇ ਉਹ ਆਪਣਾ ਚੰਗਾ ਪ੍ਰਭਾਵ ਨਹੀਂ ਦੇ ਰਹੇ। ਮਾਇਕ ਹਾਲਤ ਖਸਤਾ ਹੋਣ ਕਾਰਨ ਉਹਨਾਂ ਨੂੰ ਅਨੇਕ ਮੌਕਿਆਂ ਉੱਤੇ ਗੁਰਦੁਆਰਿਆਂ ਦੇ ਪ੍ਰਬੰਧਕਾਂ ਦੀ ਨਾਜਾਇਜ਼ ਝੋਲੀ-ਚੁਕੀ ਕਰਨੀ ਪੈਂਦੀ ਹੈ, ਤੇ ਸੰਗਤ ਵਿਚ ਆਪਣੇ ਅਨੇਕਾਂ ਚਾਪਲੂਸੀ ਭਰੇ ਢੰਗਾਂ ਨਾਲ ਮਾਇਆ ਬਟੋਰਨ ਦੇ ਆਰਟ ਸਿਖਣੇ ਪੈਂਦੇ ਹਨ, ਜੋ ਉਹਨਾਂ ਦੀ ਸ਼ਖ਼ਸੀਅਤ ਦੇ ਪ੍ਰਭਾਵ ਦਾ ਸਤਿਆਨਾਸ ਮਾਰ ਕੇ ਰੱਖ ਦਿੰਦੇ ਹਨ। ਪ੍ਰਚਾਰਕ ਦੀ ਸ਼ਖ਼ਸੀਅਤ ਨੂੰ ਪ੍ਰਭਾਵਸ਼ਾਲੀ ਬਣਾਉਣ ਵਿਚ ਪ੍ਰਚਾਰਕ ਦੇ ਨਾਲ ਸਿੱਖ ਕੌਮ ਦੀਆਂ ਸਮੂਹ ਜਥੇਬੰਦੀਆਂ, ਸਿੱਖ ਸੰਗਤਾਂ, ਗੁਰਦੁਆਰਿਆਂ ਦੇ ਪ੍ਰਬੰਧਕ ਆਦਿ ਸਭ ਨੂੰ ਯੋਗ ਧਿਆਨ ਦੇਣਾ ਚਾਹੀਦਾ ਹੈ। ਜੋ ਪ੍ਰਚਾਰਕ ਆਪਣੇ ਟੱਬਰ ਦੀ ਰੋਟੀ, ਕੱਪੜਾ, ਮਕਾਨ ਤੇ ਬੱਚਿਆਂ ਦੀਆਂ ਵਿਦਿਅਕ ਲੋੜਾਂ ਆਦਿ ਦਾ ਪ੍ਰਬੰਧ ਨਹੀਂ ਕਰ ਸਕਦਾ, ਉਸ ਵਿਚਾਰੇ ਦੀ ਸ਼ਖ਼ਸੀਅਤ ਪ੍ਰਭਾਵਸ਼ਾਲੀ ਕਿਵੇਂ ਬਣ ਸਕੇਗੀ? ਯਾਦ ਰੱਖਣਾ ਚਾਹੀਦਾ ਹੈ ਕਿ ਜਦ ਤਕ ਕੌਮ ਦੀ ਕੋਈ ਕੇਂਦਰੀ ਪ੍ਰਚਾਰਕ ਜਥੇਬੰਦੀ ਨਹੀਂ ਬਣਦੀ, ਜੋ ਸਾਰੇ ਕੰਮ ਉੱਤੇ ਨਵੇਂ ਸਿਰਿਓਂ ਵਿਚਾਰ ਕਰਕੇ ਆਪਣੇ ਪ੍ਰਚਾਰ ਪ੍ਰੋਗਰਾਮ ਨੂੰ ਉਲੀਕੇ, ਉਦੋਂ ਤਕ ਉੱਪਰ ਦੱਸੇ ਗੁਣ ਪ੍ਰਚਾਰਕਾਂ ਅੰਦਰ ਪੈਦਾ ਨਹੀਂ ਕੀਤੇ ਜਾ ਸਕਣਗੇ ਤੇ ਧਰਮ ਪ੍ਰਚਾਰ ਨਹੀਂ ਹੋ ਸਕੇਗਾ।

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ।
ਫੋਨ : 94637-64811, 98760-71280